# ਜਾਣ-ਪਛਾਣ

'ਅਧਿਆਤਮ ਪ੍ਰਕਾਸ਼' ਮਨ ਵਿਚੋਂ ਅਗਿਆਨ ਦਾ ਵਿਨਾਸ਼ ਕਰ ਕੇ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਅਜਿਹਾ ਇਸ ਗ੍ਰੰਥ ਦਾ ਭਾਵ ਹੈ। ਦੋਹਰੇ, ਚੌਪਈ, ਸੋਰਠੇ, ਕਬਿੱਤ, ਸਵਯੇ ਤੇ ਛਪੈ ਆਦਿ 'ਤੇ ਅਧਾਰਿਤ ੨੨੯ ਬੰਦਾਂ ਦਾ ਇਹ ਕਵਿ ਸੁਖਦੇਵ ਜੀ ਰਚਿਤ 'ਵੇਦਾਂਤ' ਦਾ ਇਕ ਅਤੀ ਅਮੋਲਕ ਗ੍ਰੰਥ ਹੈ ਜਿਸ ਵਿੱਚ ਵਿਦਵਾਨ ਕਵੀ ਜੀ ਨੇ ਮਨੁੱਖੀ-ਜ਼ਿੰਦਗੀ ਵਿੱਚ ਵਿਚਰਦਿਆਂ ਸਰਵ- ਸ਼ਕਤੀਵਾਨ, ਅਚੱਲ, ਅਬਿਨਾਸ਼ੀ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਹੈ।

ਇਸ ਗ੍ਰੰਥ ਦੀ ਰਚਨਾ ਕਦੋਂ, ਕਿੱਥੇ ਤੇ ਕਿਵੇਂ ਹੋਈ ਇਸ ਬਾਰੇ ਚੰਗੀ ਤਰ੍ਹਾਂ ਘੋਖ-ਪੜਤਾਲ ਕਰਨ ਦੇ ਬਾਵਜੂਦ ਵੀ ਕੋਈ ਸਫ਼ਲਤਾ ਪ੍ਰਾਪਤ ਨਹੀਂ ਹੋਈ। ਇਸ ਦੇ ਲੇਖਕ ਦਾ ਜਨਮ ਕਿੱਥੇ ਤੇ ਕਦੋਂ ਹੋਇਆ ਅਤੇ ਉਨ੍ਹਾਂ ਵਿੱਦਿਆ ਕਿੱਥੋਂ ਪ੍ਰਾਪਤ ਕੀਤੀ ਅਤੇ ਕਿਸ ਭੇਖ ਵਿੱਚ ਵਿਚਰੇ, ਉਨ੍ਹਾਂ ਆਪਣਾ ਜੀਵਨ ਕਿਵੇਂ ਬਸਰ ਕੀਤਾ, ਉਨ੍ਹਾਂ ਦਾ ਘਰ ਜਾਂ ਆਸ਼ਰਮ ਕਿੱਥੇ ਹੈ ਅਤੇ ਉਨ੍ਹਾਂ ਦਾ ਅੱਗੋਂ ਚੇਲਾ ਜਾਂ ਸ਼ਾਗਿਰਦ ਕੌਣ ਹੈ, ਉਨ੍ਹਾਂ ਦਾ ਦੇਹਾਂਤ ਕਿੱਥੇ ਹੋਇਆ, ਇਤਿਹਾਸ ਇਸ ਬਾਰੇ ਬਿਲਕੁਲ ਖ਼ਾਮੋਸ਼ ਹੈ। ਸਿਰਫ਼ ਇਸ ਗੱਲ ਦਾ ਸੰਕੇਤ ਹੀ ਇਸ ਗ੍ਰੰਥ ਵਿੱਚੋਂ ਮਿਲਦਾ ਹੈ ਕਿ ਇਹ ਗ੍ਰੰਥ ੧੭੫੫ ਬਿਕ੍ਰਮੀ ਸੰਮਤ (੧੬੯੮ ਈ.) ਵਿੱਚ ਲਿਖਿਆ ਗਿਆ ਹੈ। ਇਸ ਤੋਂ ਇਹੀ ਮੰਨਿਆ ਜਾ ਸਕਦਾ ਹੈ ਕਿ ਇਹ ਗ੍ਰੰਥ ਸੰਮਤ ੧੭੫੫ (੧੬੯੮ ਈ.) ਵਿੱਚ ਸ਼ੁਰੂ ਕੀਤਾ ਹੋਵੇਗਾ ਤੇ ਇਸੇ ਸਾਲ ਅੱਸੂ ਮਹੀਨੇ (ਸਤੰਬਰ, ੧੬੯੮ ਈ.) 'ਚ ਹੀ ਇਹ ਸੰਪੂਰਨ ਕਰ ਲਿਆ ਹੋਵੇਗਾ। ਮਹੰਤ ਗਣੇਸ਼ਾ ਸਿੰਘ ਜੀ ਜਿਨ੍ਹਾਂ ਨੇ ਪਹਿਲਾਂ-ਪਹਿਲ ਇਸ ਗ੍ਰੰਥ ਦਾ ਟੀਕਾ ਕੀਤਾ ਸੀ, ਉਹ ਇਸ ਗ੍ਰੰਥ ਬਾਰੇ ਆਪਣੇ ਵਿਚਾਰ ਇੰਜ ਲਿਖਦੇ ਹਨ :

“ਪੰਡਿਤ ਸੁਖਦੇਵ ਜੀ ਇਸ ਗ੍ਰੰਥ ਦੇ ਕਰਤਾ ਚਰਨਾਮ੍ਰਿਤ-ਧਾਰੀ ਪੋਟੇ ਵਾਲੇ ਵਿਦ੍ਯਾਰਥੀਆਂ ਵਿੱਚੋਂ ਨਿਰਮਲੇ ਸਨ। ਇਨ੍ਹਾਂ ਥੋੜ੍ਹੇ ਚਿਰ ਵਿੱਚ ਹੀ ਬਹੁਤ ਵਿਦ੍ਯਾ ਪ੍ਰਾਪਤ ਕੀਤੀ, ਸੰਮਤ ੧੭੫੦ ਅਤੇ ੧੭੫੨ ਵਿੱਚ ਬੜੇ-੨ ਨਾਮੀ

Sri Satguru Jagjit Singh Ji eLibrary NamdhariElibrary@gmail.com

ਸ਼ਾਸਤ੍ਰਾਰਥ ਕੀਤੇ ਤੇ ਬੜੇ ਪ੍ਰਸਿੱਧ ਪੰਡਿਤ ਹੋ ਗਏ । ਆਪ ਪਾਸੋਂ ਕਈ ਬ੍ਰਾਹਮਣ ਵਿਦਿਆਰਥੀ ਵਿਦਿਆ ਪ੍ਰਾਪਤ ਕਰਦੇ ਸਨ । ਅਜੇਹੇ ਵਿਦਿਆਰਥੀਆਂ ਦੇ ਸ਼ੀਘਰ ਵੇਦਾਂਤ ਪ੍ਰਵੇਸ਼ ਕਰੌਣ ਵਾਸਤੇ ਸੇਵਕਾਂ ਦੀ ਪ੍ਰੇਰਣਾ ਦੁਆਰਾ ਇਹ ਅਧਯਾਤਮ ਪ੍ਰਕਾਸ਼ ਸੰਮਤ ੧੭੫੪ (ਬਿਕ੍ਰਮੀ) ਵਿੱਚ ਰਚ ਕੇ ਪ੍ਰਸਿੱਧ ਕੀਤਾ। ਇਸ ਵਿੱਚ ਸੰਖਿਪਤ ਵੇਦਾਂਤ ਦੇ ਪਦਾਰਥ ਬਹੁਤ ਸੁਰੀਲੀ ਕਵਿਤਾ ਵਿੱਚ ਬਰਨਨ ਕੀਤੇ ਹਨ, ਜਿਸ ਨੂੰ ਕਵਿਤਾ ਦੇ ਸਵਾਦ ਨਾਲ ਹਰ ਵਕਤ ਪੜ੍ਹਨ ਨੂੰ ਮਨ ਕਰਦਾ ਹੈ । ਫਿਰ ਭੀ ਇਨ੍ਹਾਂ ਪਦਾਰਥਾਂ ਦੇ ਸਪਸ਼ਟ ਸਮਝਣ ਵਾਸਤੇ ਇਸ ਪਰ ਮੈਨੇ ੧੭ ਫੱਗਣ, ਸੰਮਤ ੧੯੫੩ ਵਿੱਚ ਟੀਕਾ ਕੀਤਾ ।"

ਇਸ ਗ੍ਰੰਥ ਦੇ ਲਿਖਣ ਦੀ ਕਵੀ ਜੀ ਦੀ ਅੰਦਰੂਨੀ ਮਨਸ਼ਾ ਕੀ ਹੈ ਉਹ ਕੇਵਲ ਇਸ ਗ੍ਰੰਥ ਦੇ ਪੜ੍ਹਨ ਤੋਂ ਹੀ ਪਤਾ ਲੱਗਦਾ ਹੈ । ਕਵੀ ਜੀ ਲਿਖਦੇ ਹਨ : ਜਿਵੇਂ ਸੂਰਜ ਦੇ ਚੜ੍ਹਨ ਨਾਲ ਸੰਸਾਰ 'ਚੋਂ ਹਨੇਰਾ ਦੂਰ ਹੋ ਜਾਂਦਾ ਹੈ, ਇਵੇਂ ਹੀ ਇਸ ਗ੍ਰੰਥ ਦੇ ਪੜ੍ਹਨ, ਸੁਣਨ ਤੇ ਵਿਚਾਰਨ ਨਾਲ ਨਾ-ਸਮਝੀ ਤੇ ਮੂਰਖਤਾ ਦੀ ਕਾਲੀ-ਬੋਲੀ ਰਾਤ ਦਾ ਖ਼ਾਤਮਾ ਹੋ ਜਾਂਦਾ ਹੈ । ਫਿਰ ਕਹਿੰਦੇ ਹਨ : ਮੇਰੇ ਇਸ ਗ੍ਰੰਥ ਵਿੱਚ ਗੁਰੂ ਤੇ ਚੇਲੇ ਦਾ ਵਿਚਾਰ-ਵਿਮਰਸ਼ ਅਤੇ ਵੇਦ ਆਦਿ ਧਰਮ ਦੇ ਸਿਖਿਆ-ਦਾਇਕ ਜੋ ਬਚਨ ਹਨ, ਉਨ੍ਹਾਂ ਨੇ ਲੋਕ ਬੋਲੀ ਵਿੱਚ ਇਸ ਗ੍ਰੰਥ ਦੀ ਰਚਨਾ ਕੀਤੀ ਹੈ :

ਦੋਹਰਾ ॥ ਜੈਸੇ ਰਵਿ ਕੇ ਤੇਜ ਤੇ ਅੰਧਕਾਰ ਮਿਟਿ ਜਾਇ।<br>
ਅਧਯਾਤਮ ਪ੍ਰਕਾਸ਼ ਤੇ ਤਜੋਂ ਅਗਯਾਨ ਨਸਾਇ ॥੪॥

ਦੋਹਰਾ ॥ ਗੁਰੁ ਸਿਖ ਕੋ ਸੰਬਾਦ ਅਰੁ ਵੇਦ ਬਚਨ ਉਪਦੇਸ਼।<br>
ਅਧਯਾਤਮ ਪ੍ਰਕਾਸ਼ ਯਹ ਭਾਖਾ ਸਰਸ ਸੁਵੇਸ਼ ॥੫॥

ਇਸ ਗ੍ਰੰਥ ਦੇ ਪੜ੍ਹਨ ਦਾ ਅਧਿਕਾਰ ਕਿਸ ਨੂੰ ਹੈ, ਕਿਸ ਨੂੰ ਨਹੀਂ, ਇਸ ਬਾਰੇ ਕਹਿੰਦੇ ਹਨ, ਕਿ ਮੂਰਖ, ਨਾਂਗਾ (ਮਲੰਗ-ਸਾਧ) ਤੇ ਨਾਸਤਕ ਅਤੇ ਧਾਰਮਿਕ ਗ੍ਰੰਥ ਦੇ ਵਿਰੋਧੀ ਬੰਦੇ ਕੋਲ ਇਸ ਗ੍ਰੰਥ ਬਾਰੇ ਵਿਚਾਰ ਨਹੀਂ ਕਰਨੀ ਚਾਹੀਦੀ :

ਦੋਹਰਾ ॥ ਸਠ ਧੂਰਤ ਔ ਨਾਸਤਕੀ ਬੇਦ ਬਿਰੋਧੀ ਔਰ।<br>
ਤਿਨਹਿ ਨ ਭੂਲਿ ਸੁਨਾਈਐ ਯਹ ਮਤ ਸਭ ਸਿਰਮੌਰ ॥੨੨੪॥

ਸਾਂਝ ਕਿਸ ਨਾਲ ਕਰਨੀ ਚਾਹੀਦੀ ਹੈ :

ਇਸ ਗ੍ਰੰਥ ਦੀ ਵਿਚਾਰਧਾਰਾ (ਸਾਰ-ਸਿੱਧਾਂਤ) ਲੈ ਕੇ ਉਨ੍ਹਾਂ ਬੰਦਿਆਂ ਕੋਲ ਬੈਠ ਕੇ ਵਿਚਾਰ ਸਾਂਝੇ ਕਰਨੇ ਚਾਹੀਦੇ ਹਨ, ਜੋ ਪਰਮਾਤਮਾ ਦੀ, ਗੁਰੂ ਦੀ

Sri Satguru Jagjit Singh Ji eLibrary NamdhariElibrary@gmail.com

ਪ੍ਰੇਮ-ਭਾਵਨਾ ਵਿੱਚ ਗੜੂੰਦ ਹੋਣ !

ਦੋਹਰਾ ॥ ਜਿਨ ਕੇ ਉਰਿ ਹਰਿ ਭਗਤਿ ਹੈ ਗੁਰ ਭਗਤਿ ਸਮਾਨ ।
ਤਿਨ ਕੇ ਆਗੇ ਖੋਲੀਏ ਯਹ ਉਪਦੇਸ਼ ਨਿਧਾਨੁ ॥੨੨੮॥

ਗ੍ਰੰਥ ਦੇ ਪੜ੍ਹਨ ਦਾ ਫਲ : ਕਵੀ ਜੀ ਲਿਖਦੇ ਕਿ ਮੈਂ ਵੇਦ ਆਦਿ ਧਰਮ ਗ੍ਰੰਥਾਂ ਦੇ ਬੋਲਾਂ ਉਪਦੇਸ਼ਾਂ ਨੂੰ ਬੜੀ ਹੀ ਭਾਵਨਾ ਨਾਲ ਵਾਚਿਆ ਵਿਚਾਰਿਆ ਅਤੇ ਫਿਰ ਇਹ ਬੋਲ ਮੈਂ ਆਪਣੇ ਗ੍ਰੰਥ ਵਿੱਚ ਲਿਖੇ, ਜਿਨ੍ਹਾਂ ਦੇ ਪੜ੍ਹਨ-ਸੁਣਨ ਤੇ ਸਿੱਧਾਂਤ ਨੂੰ ਦਿਲ ਵਿੱਚ ਵਸਾਉਣ ਨਾਲ ਬੁੱਧੀ ਦਾ ਵਿਕਾਸ ਹੁੰਦਾ ਹੈ, ਜਿਸ ਨਾਲ ਮਨ ਵਿੱਚ ਪਰਮਾਤਮਾ ਦੀ ਭੈ-ਭਾਵਨੀ ਵਾਲੀ ਰੋਸ਼ਨ-ਬੁੱਧਿ ਪ੍ਰਾਪਤ ਹੋ ਜਾਂਦੀ ਹੈ :

ਦੋਹਰਾ ॥ ਵੇਦ ਬਚਨ ਸਿਮ੍ਰਿਤਨ ਬਚਨ ਕਹਿ ਸੁਖਦੇਵ ਬਿਲਾਸ ।
ਅਧਯਾਤਮ ਪ੍ਰਕਾਸ਼ ਤੇ ਅਧਯਾਤਮਿ ਪ੍ਰਕਾਸ਼ ॥੨੨੯॥

ਫਿਰ ਕਵੀ ਜੀ ਨੇ ਇਸ ਗ੍ਰੰਥ ਵਿੱਚ ਉਦਾਹਰਣਾਂ, ਕਹਾਣੀਆਂ, ਕਾਮ ਕ੍ਰੋਧ ਆਦਿ ਵਾਸ਼ਨਾਵਾਂ, ਆਤਮਾ ਦਾ ਪਰਮਾਤਮਾ ਨਾਲੋਂ ਵਿੱਛੜਨਾ ਤੇ ਮਿਲਾਪ, ਪਰਮਾਤਮਾ ਦੀ ਸਰਬ-ਵਿਆਪਕਤਾ ਆਦਿ ਬਾਰੇ ਵਿਆਖਿਆ ਵੀ ਦਿਲ ਖੋਲ੍ਹ ਕੇ ਕੀਤੀ ਹੈ । ਪ੍ਰਮਾਣ ਵਜੋਂ :

ਉਦਾਹਰਣ :

ਦੋਹਰਾ ॥ ਜੈਸੇ ਬ੍ਰਾਹਮਣ ਏਕ ਕੇ ਨਾਮ ਕ੍ਰਿਯਾ ਤੇ ਦੋਇ ।
ਰੋਟੀ ਕਰੇ ਰਸੋਈਆ ਪੜ੍ਹੇ ਸੁ ਪਾਠਕ ਹੋਇ ॥੧੧੨॥

ਪਰਮਾਤਮਾ ਦੀ ਸਰਬ-ਵਿਆਪਕਤਾ ਬਾਰੇ :

ਕਬਿੱਤ ॥ ਬਯੋਮ ਹੀ ਮੈ ਸਾਤ ਰਸਾਤਲ ਔ ਸਾਤੋ ਲੋਕ,
ਬਯੋਮ ਹੀ ਕੇ ਮਾਝ ਲੋਕਾਲੋਕ ਲੇਖੀਯਤ ਹੈ ।
ਬਯੋਮ ਮੈ ਜਗਤ ਔਰ ਜਗਤ ਮੈ ਬਯੋਮ ਵਸੈ,
ਘਟ ਮਟ ਮਾਝ ਅਰੁ ਨਯਾਰੇ ਪੇਖੀਯਤ ਹੈ ।
ਕਹੈ ਸੁਖਦੇਵ ਜੈਸੇ ਜੀਵ ਈਸ ਭੇਦ ਵਾ ਮੈ,
ਜੈਸੇ ਘਟ ਮਟਭੇਦ ਅਵਿਰੇਖੀਯਤ ਹੈ ।
ਔਰ ਸਭ ਲੱਛਨ ਸਮਾਨ ਜਾਨ ਬਯੋਮ ਕੇ,
ਪੈ ਬ੍ਰਹਮ ਮਾਹਿ ਚੇਤਨਤਾ ਸੋ ਵਿਸੇਖੀਯਤ ਹੈ ॥੧੨੪॥

ਹੰਕਾਰ ਵਰਣਨ :

ਦੋਹਰਾ ॥ ਮੈਂ ਯਹ ਲੀਨੋ ਲੇਟ ਹੌ ਅਹੰਕਾਰ ਯਹ ਜੋਇ ॥੧੧੩॥

ਕਹਾਣੀ ਵਰਣਨ :

ਇਕ ਵੇਰ ਵੀਹ ਜੁਲਾਹੇ ਕੰਮ-ਕਾਰ ਦੀ ਤਲਾਸ਼ ਵਿੱਚ ਪ੍ਰਦੇਸ਼ ਚੱਲੇ, ਰਸਤੇ ਵਿੱਚ ਨਦੀ ਪੈਂਦੀ ਸੀ। ਜੁਲਾਹਿਆਂ ਨੇ ਹੌਲੀ-ਹੌਲੀ ਉਹ ਨਦੀ ਪਾਰ ਕੀਤੀ। ਨਦੀ ਪਾਰ ਕਰ ਕੇ ਜਦ ਉਹ ਆਪਣੇ ਬੰਦਿਆਂ ਦੀ ਗਿਣਤੀ ਕਰਨ ਲੱਗੇ ਤਾਂ ਉਨ੍ਹਾਂ ਦੇ ਬੰਦੇ ਪੂਰੇ ਨਾ ਹੋਏ; ਸੋਚੀਂ ਪੈ ਗਏ, ਇਹ ਕੀ ਹੋਇਆ ? ਸਾਡਾ ਇਕ ਬੰਦਾ ਡੁੱਬ ਗਿਆ ? ਇਉਂ ਇਹ ਸੋਚੀਂ ਪੈ ਗਏ। ਇਨ੍ਹਾਂ ਨੂੰ ਸੋਚਾਂ ਵਿੱਚ ਡੁੱਬੇ ਵੇਖ ਕੇ ਕੋਲੋਂ ਲੰਘਦੇ ਇਕ ਰਾਹਗੀਰ ਨੇ ਇਨ੍ਹਾਂ ਤੋਂ ਚਿੰਤਾ ਦਾ ਕਾਰਨ ਪੁੱਛਿਆ। ਇਨ੍ਹਾਂ ਆਪਣੀ ਸਾਰੀ ਗੱਲ ਦੱਸੀ। ਉਸ ਰਾਹੀ ਨੇ ਪੁੱਛਿਆ : "ਤੁਹਾਡੇ ਬੰਦੇ ਕਿੰਨੇ ਹਨ ?" ਜੁਲਾਹਿਆਂ ਨੇ ਕਿਹਾ : "ਸਾਡੇ ਵੀਹ ਬੰਦੇ ਸਨ !" ਮੁਸਾਫ਼ਰ ਕਹਿਣ ਲੱਗਾ : "ਜੇਕਰ ਕੋਈ ਤੁਹਾਡੇ ਆਦਮੀ ਪੂਰੇ ਕਰ ਦੇਵੇ ਤਾਂ ?" ਜੁਲਾਹੇ ਕਹਿਣ ਲੱਗੇ : "ਅਸੀਂ ਉਸ ਦੇ ਤਹਿ ਦਿਲੋਂ ਸ਼ੁਕਰਗੁਜ਼ਾਰ ਹੋਵਾਂਗੇ।" ਉਸ ਰਾਹੀ ਨੇ ਕੱਲੇ-ਕੱਲੇ ਗਿਣ ਕੇ ਉਨ੍ਹਾਂ ਦੇ ਸਾਰੇ ਬੰਦੇ ਪੂਰੇ ਕਰ ਦਿੱਤੇ। ਇਸ ਸਾਰੀ ਕਹਾਣੀ ਨੂੰ ਕਵੀ ਜੀ ਨੇ ਹੇਠ ਲਿਖੇ ਇਕ ਕਬਿੱਤ ਰਾਹੀਂ ਬਾ-ਖ਼ੂਬੀ ਵਰਣਨ ਕੀਤਾ ਹੈ :

ਕਬਿੱਤ ॥ ਕੋਰੀ ਬੀਸ ਚਲੇ ਗਾਉਂ ਵੀਚ ਨਦੀ ਉਤਰਾਉ,
ਪੈਰ ਪੈਰ ਕੇ ਸੁ ਭਏ ਪਾਰ ਭੂਮ ਆਯੋ ਹੈ।
ਜੋਈ ਗਿਨਿ ਦੇਖੈ ਸੋਈ ਆਪ ਕੋ ਨ ਲੇਖੈ,
ਏਕ ਬੂਡਯੋ ਅਵਿਰੇਖੈ, ਮਹਾਂ ਸ਼ੋਕ ਉਪਜਾਇਯੋ ਹੈ।
ਔਰ ਜਬ ਪੰਥੀ ਆਏ ਨਜਾਰੇ ਨਜਾਰੇ ਸਮੁਝਾਏ,
ਬੀਸੋਂ ਗਿਨ ਕੇ ਬਤਾਏ ਤਬ ਸੁਨਿ ਸੁਖ ਪਾਯੋ ਹੈ ॥੨੦੪॥

ਇਹ ਜੀਵ ਪਰਮਾਤਮਾ ਤੋਂ ਕਿਵੇਂ ਅਲੱਗ ਹੋਇਆ ? ਇਸ ਦੇ ਜਨਮ ਮਰਨ ਦਾ ਕਾਰਨ ਕੀ ਹੈ ? ਇਹ ਜੀਵ ਆਪਣੇ ਪਰਮ ਆਪੇ ਨਾਲ ਕਿਵੇਂ ਮਿਲ ਸਕਦਾ ਹੈ ? ਇਸ ਦਾ ਅਸਲ ਰੂਪ ਕੀ ਹੈ ? ਇਸ ਦੇ ਦੁੱਖਾਂ ਸੁਖਾਂ ਦਾ ਕਾਰਨ ਕੀ ਹੈ ? ਪਰਮਾਤਮਾ ਦਾ ਸਰੂਪ ਕੀ ਹੈ ?

ਇਸ ਤੋਂ ਇਲਾਵਾ ਹੋਰ ਬਹੁਤ ਸੁਆਲਾਂ-ਜਵਾਬਾਂ ਦਾ ਇਹ ਗੁਲਦਸਤਾ ਰੂਪ ਵੇਦਾਂਤ ਦਾ ਛੋਟਾ ਜਿਹਾ ਗ੍ਰੰਥ ਕਵੀ ਜੀ ਨੇ ਲਿਖ ਕੇ ਕੁੱਜੇ ਵਿੱਚ ਸਮੁੰਦਰ

Sri Satguru Jagjit Singh Ji eLibrary NamdhariElibrary@gmail.com

ਨੂੰ ਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂਕਿ ਤੁੱਛ ਬੁੱਧੀ ਰੱਖਣ ਵਾਲਾ ਮਨੁੱਖ ਵੀ ਇਸ ਤੋਂ ਲਾਭ ਲੈ ਸਕੇ। ਇਹ ਕਵੀ ਜੀ ਦੀ ਦਿਲੀ ਖਾਹਿਸ਼ ਪ੍ਰਤੀਤ ਹੁੰਦੀ ਹੈ।

ਸਾਲ 1999 ਵਿੱਚ ਪਹਿਲੀ ਵਾਰ 'ਸਾਰੁਕਤਾਵਲੀ ਸਟੀਕ' ਲਿਖ ਕੇ ਛਾਪੀ ਗਈ ਸੀ, ਜਿਸ ਨੂੰ ਪਾਠਕਾਂ ਨੇ ਕਾਫ਼ੀ ਹੀ ਪਸੰਦ ਕੀਤਾ ਸੀ। ਪਾਠਕਾਂ ਵੱਲੋਂ ਮਿਲੇ ਹੌਸਲੇ ਤੇ ਭਰੇ ਹੁੰਗਾਰੇ ਦੇ ਕਾਰਨ ਉਸ ਤੋਂ ਬਾਅਦ 'ਭਾਵਰਸਾਮ੍ਰਿਤ', 'ਵਿਚਾਰਮਾਲਾ', 'ਰਾਜਨੀਤੀ ਰਤਨਾਕਾ ਸਟੀਕ' ਅਤੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿੱਚ ਸ਼ਬਦਾਂ ਦੇ ਅਰਥਾਂ ਦਾ ਸਟੀਕ ਲਿਖ ਕੇ ਪਾਠਕਾਂ ਤੱਕ ਪਹੁੰਚਾਉਣ ਦਾ ਛੋਟਾ ਜਿਹਾ ਉਪਰਾਲਾ ਕੀਤਾ ਗਿਆ ਸੀ।

ਇਸ ਟੀਕੇ ਦੀ ਲੋੜ ਕਿਉਂ ?

ਇਸ ਗ੍ਰੰਥ ਦਾ ਸਟੀਕ ਮਹੰਤ ਗਣੇਸ਼ਾ ਸਿੰਘ ਜੀ ਨੇ ੧੯੫੪ ਬਿਕ੍ਰਮੀ ਵਿੱਚ ਸਭ ਤੋਂ ਪਹਿਲਾਂ ਕੀਤਾ ਸੀ, ਜਿਸ ਦੀ ਉਸ ਸਮੇਂ ਭਰਪੂਰ ਸ਼ਲਾਘਾ ਵੀ ਹੋਈ ਤੇ ਹੋ ਰਹੀ ਹੈ ਕਿਉਂਕਿ ਮਹੰਤ ਗਣੇਸ਼ਾ ਸਿੰਘ ਜੀ ਨਿਰਮਲ ਭੇਖ ਵਿੱਚ ਉੱਚ-ਕੋਟੀ ਦੇ ਵੇਦਾਂਤ ਦੀ ਵਿਆਖਿਆ ਕਰਨ ਵਾਲੇ ਵਿਦਵਾਨ ਮੰਨੇ ਜਾਂਦੇ ਸਨ। ਉਸ ਵਕਤ ਸਾਧੂ ਸਮਾਜ ਤੇ ਆਮ ਵਿਦਿਆਰਥੀ ਵੀ ਸਾਧ-ਭਾਖਾ ਸੰਸਕ੍ਰਿਤ ਜਾਂ ਵੇਦਾਂਤ ਦੀ ਸੂਝ ਰੱਖਣ ਵਾਲੇ ਹੋਇਆ ਕਰਦੇ ਸਨ ਤੇ ਉਨ੍ਹਾਂ ਨੂੰ ਥੋੜ੍ਹੇ-ਬਹੁਤ ਸਹਾਰੇ ਦੀ ਲੋੜ ਹੁੰਦੀ ਸੀ।

ਅੱਜ ਭਾਵੇਂ ਸਮਾਂ ਬਦਲ ਚੁੱਕਾ ਹੈ, ਵੇਦਾਂਤ ਦੇ ਗੂੜ੍ਹ ਭਾਵ ਹਰੇਕ ਬੰਦੇ ਨੂੰ ਸਮਝ ਵਿੱਚ ਆਉਣੇ ਮੁਸ਼ਕਿਲ ਪ੍ਰਤੀਤ ਲੱਗਦੇ ਸਨ ਪਰੰਤੂ ਇਹ ਪ੍ਰਣਾਲੀ ਸ਼ੁੱਧ ਅਧਿਆਤਮ ਨੂੰ ਉਭਾਰਨ ਵਾਲੀ ਹੋਣ ਕਰ ਕੇ ਅਜੋਕੇ ਸਮੇਂ ਦੇ ਪਾਠਕਾਂ ਦੇ ਮਨ ਨੂੰ ਸਕੂਨ ਅਤੇ ਰੂਹ ਨੂੰ ਸੱਚੀ ਸ਼ਾਂਤੀ ਤੇ ਸੁਖ ਦੇਣ ਵਾਲੀ ਹੋਣ ਕਰ ਕੇ ਉਨ੍ਹਾਂ ਦੀ ਲੋੜ ਪੂਰੀ ਕਰਦੀ ਹੈ। ਇਸ ਉਦੇਸ਼ ਨੂੰ ਮੁੱਖ ਰੱਖਦਿਆਂ, ਇਸ ਦਾ ਸਟੀਕ ਲਿਖਣਾ ਜ਼ਰੂਰੀ ਹੋ ਗਿਆ ਸੀ।

ਮੇਰੇ ਸਤਿਕਾਰਯੋਗ ਉਸਤਾਦ, ਸੱਚ-ਖੰਡ ਵਾਸੀ ਸੰਤ ਗਿਆਨੀ ਸੁਰਜੀਤ ਸਿੰਘ ਜੀ ਨੇ ਦਾਸ ਨੂੰ ਹੁਕਮ ਕੀਤਾ ਸੀ ਪਹਿਲੇ ਵਾਂਗ ਇਸ ਗ੍ਰੰਥ ਦਾ ਸਟੀਕ ਵੀ ਲਿਖ ਦੇ! ਸੋ ਅੱਜ ਗੁਰੂ ਰਹਿਮਤ ਸਦਕਾ ਇਹ ਸਟੀਕ ਲਿਖਣ ਦਾ ਕੰਮ ਸਿਰੇ ਚੜ੍ਹਿਆ ਹੈ। ਪਾਠਕਾਂ ਦੀ ਸਹੂਲੀਅਤ ਲਈ ਇਹ ਸਟੀਕ ਬਿਲਕੁਲ ਸਾਦੇ ਢੰਗ ਨਾਲ ਕੀਤਾ ਗਿਆ ਹੈ, ਤਾਂਕਿ ਹਰੇਕ ਪਾਠਕ ਨੂੰ ਇਸ ਦੇ ਅਰਥ ਸਮਝਣ ਵਿੱਚ ਕੋਈ ਔਖ ਮਹਿਸੂਸ ਨਾ ਹੋਵੇ। ਇਸ ਸਟੀਕ ਦਾ ਵਾਧਾ ਇਹ

Sri Satguru Jagjit Singh Ji eLibrary NamdhariElibrary@gmail.com

ਹੈ ਕਿ ਪਹਿਲਾਂ ਇਸ ਦਾ ਮੂਲ ਪਾਠ ਮੋਟੇ ਅੱਖਰਾਂ ਵਿੱਚ ਦਿੱਤਾ ਗਿਆ ਹੈ, ਫਿਰ ਪਦ-ਅਰਥ ਅਲੱਗ ਕਰ ਕੇ ਦਿੱਤੇ ਗਏ ਹਨ ਅਤੇ ਉਸ ਤੋਂ ਬਾਅਦ ਅਰਥ, ਤਾਂਕਿ ਸਧਾਰਨ ਤੋਂ ਸਧਾਰਨ ਪਾਠਕ ਵੀ ਇਸ ਤੋਂ ਲਾਭ ਪ੍ਰਾਪਤ ਕਰ ਸਕੇ। ਸ. ਅਰਜਨ ਸਿੰਘ ਜੀ ਫਰਮ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:, ਨੇ ਇਸ ਗ੍ਰੰਥ ਨੂੰ ਛਪਵਾ ਕੇ ਵਿਦਵਾਨਾਂ ਤੇ ਪਾਠਕਾਂ ਤੱਕ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਆਸ ਹੈ ਪਾਠਕ ਤੇ ਵਿਦਵਾਨ ਇਸ ਨੂੰ ਜ਼ਰੂਰ ਪਸੰਦ ਕਰਨਗੇ। ਭੁੱਲਾਂ-ਚੁੱਕਾਂ ਦੀ ਖਿਮਾ ਦਾ ਜਾਚਕ—

ਹਰਬੰਸ ਸਿੰਘ 'ਨਿਰਮਲ'

ਐਲ-6, 986, ਨਿਊ ਸ਼ਹੀਦ ਊਧਮ ਸਿੰਘ ਨਗਰ,
ਗਲੀ ਨੰਬਰ 3/2 ਅੰਮ੍ਰਿਤਸਰ।

ਜਨਵਰੀ 2008

# ਧੰਨਵਾਦ !

ਸਭ ਤੋਂ ਪਹਿਲਾਂ ਉਸ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਹੈ ਜਿਸ ਦੀ ਮੇਹਰ ਨਾਲ ਮੈਂ ਇਹ ਗ੍ਰੰਥ ਲਿਖਣ ਦੇ ਯੋਗ ਹੋਇਆ ਹਾਂ!

* ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ
  ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ।
* ਸ੍ਰੀ ਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂਵਾਲੇ।
* ਸੱਚ-ਖੰਡ ਵਾਸੀ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ
  ਗਲੀ ਸੱਤੋਵਾਲੀ, ਅੰਮ੍ਰਿਤਸਰ ਵਾਲੇ।
* ਸੱਚ-ਖੰਡ ਵਾਸੀ ਸੰਤ ਗਿਆਨੀ ਸੁਰਜੀਤ ਸਿੰਘ ਜੀ
  ਰੇਵਾੜੀ ਵਾਲੇ।

Sri Satguru Jagjit Singh Ji eLibrary NamdhariElibrary@gmail.com

# ਅਧਜਾਤਮ ਪ੍ਰਕਾਸ਼ : ਸਟੀਕ ਸੰਪ੍ਰਦਾਈ

ਸ੍ਵੈਯਾ ॥

ਥਾਵਰ ਜੰਗਮ ਜੀਵ ਜਿਤੇ, ਜਗ ਭਾਂਤਨ ਭਾਂਤਨ ਭੇਖ ਧਰੇ ਹੈਂ।
ਤਾਂ ਮਹਿ ਸੱਤ ਚਿਦਾਨੰਦ ਏਕ ਸੁ ਆਤਮ ਨਿਤ ਪ੍ਰਕਾਸ਼ ਕਰੇ ਹੈਂ।
ਤਾਂ ਬਿਨ ਜਾਨਤਿ ਸਿੰਧੁ ਸੁ ਲਾਗਤ, ਜਾਨਤ ਗੋ ਪਦ ਤੁਲ ਤਰੇ ਹੈਂ।
ਬੰਦਤ ਤਾਹਿ ਸਦਾ ਸੁਖਦੇਵ ਜੁ ਬ੍ਰਹਮ ਸਦਾ ਸਭਹੂੰ ਤੇ ਪਰੇ ਹੈਂ ॥੧॥

**ਪਦ ਅਰਥ :** ਥਾਵਰ (ਸਥਾਵਰ)= ਇਕ ਜਗ੍ਹਾ ਟਿਕੇ ਰਹਿਣ ਵਾਲੇ, ਬ੍ਰਿਛ ਪਹਾੜ ਆਦਿ। ਜੰਗਮ= ਤੁਰਨ-ਫਿਰਨ ਵਾਲੇ ਜੀਵ (ਦੇਖੋ ਬੰਦ ੨੮ ਦਾ ਫੁਟਨੋਟ*)। ਜਿਤੇ= ਜਿਤਨੇ-ਕੁ। ਜਗ= ਸੰਸਾਰ। ਭਾਂਤਨ ਭਾਂਤਨ= ਤਰ੍ਹਾਂ-ਤਰ੍ਹਾਂ ਦੇ। ਭੇਖ= ਪਹਿਰਾਵੇ, ਲਿਬਾਸ। ਅਸਲੀਅਤ ਤੋਂ ਵੱਖਰੀ ਹੋਰ ਸ਼ਕਲ ਬਨਾਉਣੀ ਜਾਂ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਵਧੇਰੇ ਚੰਗਾ ਸਿਆਣਾ ਪ੍ਰਗਟ ਕਰਨ ਲਈ ਜੋ ਲਿਬਾਸ ਬਣਾਉਣਾ ਉਸ ਨੂੰ ਭੇਖ ਕਹਿੰਦੇ ਹਨ। ਧਰੇ ਹੈਂ= ਧਾਰੇ ਹਨ। ਤਾਂ ਮਹਿ= ਉਹਨਾਂ ਸਾਰਿਆਂ ਵਿੱਚ। ਸੱਤ (ਸਤਜ)= ਸੱਤ ਸਰੂਪ, ਪਰਮਾਤਮਾ। ਚਿਦਾਨੰਦ= (ਚਿਤ+ਅਨੰਦ) ਚੇਤੰਨਜ ਅਨੰਦ ਸਰੂਪ। ਸੱਤ ਚਿਤ ਅਨੰਦ, ਇਹ ਤਿੰਨੇ ਵਿਸ਼ੇਸ਼ਣ ਪਰਮਾਤਮਾ ਦੇ ਹਨ। ਆਤਮ= ਪਰਮ ਆਤਮਾ। ਨਿਤ= ਰੋਜ਼ਾਨਾ। ਕਰੇ ਹੈਂ= ਕਰਦੇ ਹਨ। ਤਾ= ਉਸ। ਜਾਨਤਿ= ਜਾਣਿਆ। ਸਿੰਧੁ= ਸਮੁੰਦਰ। ਸੁ= ਉਸ। ਲਾਗਤ= ਲੱਗਦਾ ਹੈ। ਗੋ= ਗਾਂ। ਪਦ= ਪੈਰ, ਖੁਰ। ਤੁਲ= ਬਰਾਬਰ। ਤਰੇ ਹੈਂ= ਤਰ ਜਾਂਦੇ ਹਨ। ਬੰਦਤ= ਮੱਥਾ ਟੇਕਦਾ ਹਾਂ। ਤਾਹਿ= ਉਸ ਨੂੰ।

**ਅਰਥ :** ਇਕ ਜਗ੍ਹਾ ਟਿਕੇ ਰਹਿਣ ਵਾਲੇ, ਤੁਰਨ-ਫਿਰਨ ਵਾਲੇ, ਜਿੰਨੇ ਵੀ ਜੀਵ ਹਨ ਇਸ ਜਗਤ ਵਿਚ ਪਾਖੰਡ ਪੂਰਬਕ ਰੂਪ ਬਣਾ ਕਰਕੇ ਕਈ ਤਰ੍ਹਾਂ ਦੇ ਭੇਖ ਧਾਰਦੇ ਹਨ।

ਉਨ੍ਹਾਂ ਸਭ ਵਿਚ ਸਤ ਚਿੱਤ ਅਨੰਦ ਸਰੂਪ ਜੋ ਇਕ ਪਰਮ ਆਤਮਾ ਹੈ, ਉਹ ਪ੍ਰਕਾਸ਼ ਕਰ ਰਿਹਾ ਹੈ।

Sri Satguru Jagjit Singh Ji eLibrary NamdhariElibrary@gmail.com

ਉਸ ਪਰਮ ਸਤ ਸਰੂਪ ਦੇ ਜਾਣੇ ਤੋਂ ਬਿਨਾਂ ਇਹ ਸੰਸਾਰ-ਸਮੁੰਦਰ ਵਾਂਗ (ਆਪਣੇ ਆਪ ਤਰਨਾ ਮੁਸ਼ਕਿਲ) ਪ੍ਰਤੀਤ ਹੁੰਦਾ ਹੈ, ਉਸ ਪਰਮ ਆਪੇ ਨੂੰ ਆਪਣੇ ਅੰਦਰ ਵਸਦਾ ਮਹਿਸੂਸ ਕਰ ਕੇ ਗਾਂ ਦੇ ਪੈਰ ਜਿੰਨਾਂ ਨਿੱਕਾ ਸਮਝ, ਸੌਖਿਆਂ ਹੀ ਤਰ ਜਾਈਦਾ ਹੈ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ : ਅਜਿਹੇ ਸਰਵ ਸਮਰੱਥ, ਸਰਵ ਸ਼ਕਤੀਮਾਨ ਪਰਮਾਤਮਾ ਨੂੰ ਮੈਂ ਮੱਥਾ ਟੇਕਦਾ ਹਾਂ, ਜੋ ਸਾਰੇ ਭਰਪੂਰ ਹੈ ਤੇ ਅਲੱਗ ਵੀ ॥੧॥

ਸ੍ਰੀ ਮੁਖਵਾਕ ਹੈ : ਸਭ ਤੇ ਨੇਰੈ ਸਭਹੂ ਤੇ ਦੂਰਿ॥ (ਅੰਗ ੨੭੬)

ਦੋਹਰਾ ॥

**ਬਜਾਸ ਮਥਨ ਕਰਿ ਬੇਦ ਸਭ ਸੂਤ੍ਰ ਜੁ ਕਾਢੇ ਸਾਰ।**
**ਸ੍ਰੀ ਗੁਰੁ ਸ਼ੰਕ੍ਰ ਦੇਵ ਜੂ ਕਰਯੋ ਬਹੁਤ ਵਿਸਤਾਰ॥੨॥**

**ਪਦ ਅਰਥ :** ਬਜਾਸ= ਇਕ ਰਿਖੀ ਦਾ ਨਾਂ[1]। ਮਥਨ= ਵਿਚਾਰ, ਪੜਚੋਲ। ਕਰਿ= ਕਰ ਕੇ। ਸੂਤ੍ਰ= ਸੰਖੇਪ ਬੋਲ, ਬਹੁਤੇ ਅਰਥ ਭਾਵ ਪ੍ਰਗਟ ਕਰਨ ਵਾਲਾ, ਥੋੜ੍ਹੇ ਸ਼ਬਦਾਂ ਵਿਚ ਕਿਹਾ ਹੋਇਆ ਵਾਕ, ਕਵਿਤਾ। ਸਾਰ= ਸਿੱਧਾਂਤ, ਨਿਚੋੜ, ਤਤ। ਸ਼ੰਕ੍ਰ ਦੇਵ ਜੂ= ਸੰਕਰਦੇਵ ਜੀ।[2] ਕਰਯੋ= ਕੀਤਾ।

---

੧. ਇਕ ਰਿਖੀ, ਜੋ ਪਾਰਾਸ਼ੁਰ ਰਿਖੀ ਦਾ ਪੁੱਤਰ ਤੇ ਮਤਸਯੋਦਰ ਦੇ ਗਰਭ ਤੋਂ ਪੈਦਾ ਹੋਇਆ ਸੀ। ਇਸ ਦਾ ਰੰਗ ਕਾਲਾ ਹੋਣ ਕਰਕੇ ਇਸ ਦਾ ਨਾਮ ਕ੍ਰਿਸ਼ਨ ਹੈ। ਜਮਨਾ ਦੇ ਟਾਪੂ ਵਿਚ ਜਨਮ ਹੋਣ ਕਰ ਕੇ ਦ੍ਵੈ ਪਾਯਨ ਨਾਮ ਹੋ ਗਿਆ। ਵੇਦਾਂ ਦੀ ਵੰਡ ਅਤੇ ਪੁਰਾਣ ਕਥਾ ਦਾ ਵਿਸਥਾਰ ਕਰਨ ਕਰ ਕੇ ਵਜਾਸ ਸੱਦੀਦਾ ਹੈ। ਇਹ ਬਹੁਤ ਵੱਡਾ ਕਵੀ ਹੋਇਆ ਹੈ, ਇਸ ਨੇ ਵੇਦਾਂਤ ਸੂਤ੍ਰ ਰਚ ਕੇ ਛੇਵਾਂ ਦਰਸ਼ਨ ਕਾਯਮ ਕੀਤਾ।

੨. ਕੋਚਿਨ ਦੇ ਇਲਾਕੇ ਕਲ ਦੀ (ਕਾਲਪੀ) ਪਿੰਡ ਵਿਚ ਸੰਮਤ ੮੪੬ (ਸੰਨ ੭੮੮) ਵਿਚ ਸ਼ਿਵ ਗੁਰੂ ਬ੍ਰਾਹਮਣ ਦੇ ਘਰ ਮਾਤਾ ਵਸ਼ਿਸ਼ਠਾਂ ਦੇ ਪੇਟੋਂ ਸ਼ੰਕਰ ਦਾ ਜਨਮ ਹੋਇਆ। ਆਪ ਜੀ ਨੇ ਛੇ ਸ਼ਾਸਤ੍ਰ, ਵੇਦ-ਵੇਦਾਂਗ ਚੰਗੀ ਤਰ੍ਹਾਂ ਪੜ੍ਹ ਕੇ ਗੋਵਿੰਦ ਸੁਆਮੀ ਤੋਂ ਸੰਨਿਆਸ ਧਾਰਨ ਕੀਤਾ ਅਰ ਕਾਂਸੀ ਵਿਚ ਆਸਣ ਜਮਾ ਕੇ ਅਦਵੈਤ ਮੱਤ ਦਾ ਪ੍ਰਚਾਰ ਕੀਤਾ ਅਤੇ ਤਿੱਖੀ ਬੁੱਧੀ ਹੋਣ ਕਰ ਕੇ ਵਿਦਿਆ-ਬਲ ਨਾਲ ਬਹੁਤੇ ਵਿਦਿਆਰਥੀ ਆਪਣੇ ਵੱਲ ਖਿੱਚ ਲਏ। ਆਪ ਜੀ ਦੀ ਰਾਜਧਾਨੀ ਮਹਿਖਮਤੀ ਦੇ ਪ੍ਰਧਾਨ ਅਤੇ ਲੋਕ ਪ੍ਰਸਿੱਧ ਪੰਡਿਤ ਮੰਡਨ ਮਿਸ੍ਰ ਜੁ ਅਤੇ ਉਸ ਦੀ ਇਸਤਰੀ ਅਦੁਤੀ ਪੰਡਿਤਾਣੀ ਭਾਰਤੀ ਸ਼ਾਸਤ੍ਰਾਰਥ ਵਿਚ ਜਿੱਤਣ ਕਰ ਕੇ ਸ਼ੰਕਰ ਦੀ ਸ਼ੁਹਰਤ ਸਾਰੇ ਭਾਰਤ ਵਿਚ ਫੈਲ ਗਈ। ਮੰਡਨ ਅਤੇ ਭਾਰਤੀ ਦੋਵੇਂ ਸ਼ੰਕਰ ਦੇ ਚੇਲੇ ਬਣ ਗਏ ਅਤੇ ਸੰਨਯਾਸ ਧਾਰ ਕੇ ਅਦਵੈਤ ਮੱਤ ਦਾ ਪ੍ਰਚਾਰ ਕਰਦੇ ਰਹੇ। (ਮਹਾਨ ਕੋਸ਼)

Sri Satguru Jagjit Singh Ji eLibrary NamdhariElibrary@gmail.com

ਵਿਸਤਾਰ= ਫੈਲਾਅ, ਖੋਲ੍ਹ ਕੇ ਬਿਆਨ ਕੀਤਾ ਗਿਆ।

**ਅਰਥ :** ਵਿਆਸ ਰਿਖੀ ਜੀ ਨੇ ਵੇਦਾਂ ਨੂੰ ਚੰਗੀ ਤਰ੍ਹਾਂ ਪੜ੍ਹ-ਵਿਚਾਰ ਕੇ, ਜੋ ਸਿੱਧਾਂਤ ਰੂਪ ਸੂਤਰ ਕੱਢੇ ਹਨ। ਪੂਜਨੀਕ ਗੁਰੂ ਸ਼ੰਕਰਾਚਾਰਯ ਜੀ ਨੇ ਉਨ੍ਹਾਂ ਸੂਤਰਾਂ ਦਾ ਬੜਾ ਵਿਸਥਾਰ ਪੂਰਵਕ ਪ੍ਰਚਾਰ ਕੀਤਾ ॥੨॥

**ਦੋਹਰਾ ॥**

**ਤਿਨ ਗ੍ਰੰਥਨ ਕੋ ਸਮਝਿ ਮਤ ਹਿਯ ਧਰਿ ਪਰਉਪਕਾਰ।**
**ਭਾਖਾ ਕਰਿ ਸੁਖਦੇਵ ਕਵਿ ਰਚਯੋ ਗ੍ਰੰਥ ਅਤਿ ਚਾਰੁ ॥੩॥**

**ਪਦ ਅਰਥ :** ਤਿਨ= ਉਨ੍ਹਾਂ। ਕੋ= ਦਾ। ਸਮਝਿ= ਜਾਣ ਕੇ। ਮਤ= ਰਹੱਸ, ਤਾਤਪਰਜ। ਹਿਯ= ਹਿਰਦਾ, ਦਿਲ। ਧਰਿ= ਧਰ ਕੇ, ਧਾਰਨ ਕਰ ਕੇ। ਪਰ= ਦੂਜਿਆਂ ਦਾ। ਉਪਕਾਰ= ਭਲਾ। ਭਾਖਾ= ਆਮ ਲੋਕਾਂ ਦੀ ਬੋਲੀ ਵਿਚ, ਆਮ ਬੋਲ-ਚਾਲ ਵਾਲੀ ਬੋਲੀ ਵਿਚ। ਰਚਯੋ= ਬਣਾਇਆ। ਅਤਿ= ਬਹੁਤ ਹੀ। ਚਾਰੁ= ਸੁੰਦਰ।

**ਅਰਥ :** ਉਨ੍ਹਾਂ ਵਿਆਖਿਆ ਰੂਪ ਗ੍ਰੰਥਾਂ ਦੇ ਤਾਤਪਰਯ ਨੂੰ ਸਮਝ ਕੇ (ਸਾਰ ਸਿੱਧਾਂਤ ਵਿਚਾਰ ਕੇ) ਕੇਵਲ ਤੇ ਕੇਵਲ ਦਿਲ ਵਿਚ ਦੂਜਿਆਂ ਦੀ ਭਲਾਈ ਵਾਸਤੇ। ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਮੈਂ ਆਮ ਲੋਕਾਂ ਦੀ ਬੋਲੀ ਵਿਚ ਅਤੀ ਸੁੰਦਰ ਗ੍ਰੰਥ ਲਿਖਿਆ ਹੈ ॥੩॥

**ਦੋਹਰਾ ॥**

**ਜੈਸੇ ਰਵਿ ਕੇ ਤੇਜ ਤੇ ਅੰਧਕਾਰ ਮਿਟਿ ਜਾਇ।**
**ਅਧਜਾਤਮ ਪ੍ਰਕਾਸ਼ ਤੇ ਤਯੋਂ ਅਗਯਾਨ ਨਸਾਇ ॥੪॥**

**ਪਦ ਅਰਥ :** ਜੈਸੇ= ਜਿਵੇਂ, ਜਿਸ ਤਰ੍ਹਾਂ। ਰਵਿ= ਸੂਰਜ। ਤੇਜ= ਪ੍ਰਕਾਸ਼, ਰੌਸ਼ਨੀ। ਤੇ= ਕਰ ਕੇ, ਨਾਲ। ਅੰਧਕਾਰ= ਹਨੇਰਾ। ਅਧਜਾਤਮ ਪ੍ਰਕਾਸ਼= ਆਤਮਾ ਵਿਚ ਬ੍ਰਹਮ ਗਿਆਨ, ਇਸ ਅਧਿਆਤਮ ਪ੍ਰਕਾਸ਼ ਗ੍ਰੰਥ ਦੇ ਪੜ੍ਹਨ ਨਾਲ। ਤਯੋਂ= ਓਵੇਂ ਹੀ। ਅਗਯਾਨ= ਨਾ-ਸਮਝੀ, ਮੂਰਖਤਾ। ਨਸਾਇ= ਨੱਸ ਜਾਂਦੀ ਹੈ, ਵਿਨਾਸ਼ ਹੋ ਜਾਂਦੀ ਹੈ।

**ਅਰਥ :** ਜਿਵੇਂ ਸੂਰਜ ਦੀ ਰੌਸ਼ਨੀ ਨਾਲ (ਰਾਤ ਦਾ) ਅੰਨ੍ਹੇਰਾ ਖ਼ਤਮ ਹੋ ਜਾਂਦਾ ਹੈ, ਓਵੇਂ ਹੀ ਇਸ ਅਧਿਆਤਮ ਪ੍ਰਕਾਸ਼ (ਗ੍ਰੰਥ ਦੇ ਪੜ੍ਹਨ ਨਾਲ ਮਨ ਵਿਚ ਬ੍ਰਹਮ ਦਾ ਗਿਆਨ) ਹੋਣ ਕਰਕੇ ਅਗਿਆਨ (ਨਾ-ਸਮਝੀ) ਦਾ ਖ਼ਾਤਮਾ ਹੋ ਜਾਂਦਾ ਹੈ ॥੪॥

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਗੁਰੁ ਸਿਖ ਕੋ ਸੰਬਾਦ ਅਰੁ ਵੇਦ ਬਚਨ ਉਪਦੇਸ਼।
ਅਧਜਾਤਮ ਪ੍ਰਕਾਸ਼ ਯਹ ਭਾਖਾ ਸਰਸ ਸੁਵੇਸ਼॥੫॥

ਪਦ ਅਰਥ : ਕੋ= ਦਾ । ਸੰਬਾਦ= ਪ੍ਰਸ਼ਨ-ਉੱਤਰ, ਸਵਾਲ-ਜ਼ਵਾਬ । (ਸਿੱਖ ਵਲੋਂ ਸਵਾਲ ਤੇ ਗੁਰੂ ਵਲੋਂ ਜ਼ਵਾਬ) ਅਰੁ= ਅਤੇ । ਅਧਜਾਤਮ ਪ੍ਰਕਾਸ਼= ਗ੍ਰੰਥ ਦਾ ਨਾਮ ਹੈ । ਯਹ= ਇਹ, ਇਸ । ਭਾਖਾ= ਉਹ ਬੋਲੀ, ਜਿਸ ਨੂੰ ਆਮ ਲੋਕ ਸਮਝਦੇ ਹੋਣ । ਸਰਸ= ਬਹੁਤੀ । ਸੁ= ਸੁੰਦਰ, ਸ੍ਰੇਸ਼ਟ। ਵੇਸ਼= ਸਰੂਪ ।

ਅਰਥ : (ਇਸ ਗ੍ਰੰਥ ਵਿਚ) ਗੁਰੂ ਤੇ ਚੇਲੇ ਦਾ ਸਵਾਲ ਜ਼ਵਾਬ ਬਹੁਤ ਹੀ ਸੋਹਣੇ ਢੰਗ ਨਾਲ ਬਿਆਨ ਕੀਤਾ ਹੈ ਅਤੇ ਵੇਦਾਂ ਦੇ ਸਹੀ-ਸਹੀ (ਜਥਾਰਥ) ਗਿਆਨ ਦਾ ਉਪਦੇਸ਼ ਵਰਣਨ ਕੀਤਾ ਹੈ । ਇਸ ਕਰਕੇ ਇਹ ਅਧਿਆਤਮ ਪ੍ਰਕਾਸ਼ ਗ੍ਰੰਥ ਨੂੰ ਬਹੁਤ ਹੀ ਸੋਹਣਾ ਕਹਿੰਦੇ ਹਨ ॥੫॥

ਦੋਹਰਾ ॥

ਅਧਿਕਾਰੀ ਜਗਜਾਸੂ ਅਰੁ ਸਿੱਖ ਕਹਾਵੈ ਸੋਇ।
ਤਪ ਸਾਬਨ ਕਰਿ ਦੇਹ ਕੇ ਪਾਤਕ ਡਾਰੈ ਧੋਇ॥੬॥

ਪਦ ਅਰਥ : ਅਧਿਕਾਰੀ= ਹੱਕਦਾਰ, ਲਾਇਕ, ਯੋਗ । ਜਗਜਾਸੂ= ਜਿਸ ਦੇ ਦਿਲ ਵਿੱਚ ਪ੍ਰਭੂ-ਪ੍ਰਾਪਤੀ ਦੀ ਇੱਛਾ ਪੈਦਾ ਹੋਈ ਹੈ । ਕਹਾਵੈ= ਅਖਵਾ ਸਕਦਾ ਹੈ । ਸੋਇ= ਓਹੀ । ਸਿੱਖ (ਸ਼ਿਸ਼)= ਸੇਵਕ । ਤਪ= ਤਪੱਸਿਆ, ਕਰੜੀ ਮੇਹਨਤ ਕਰਨੀ, । ਸਾਬਨ= ਕਾਸਟਕ, ਸੱਜੀ । ਕਰਿ= ਕਰ ਕੇ । ਦੇਹ= ਦਿਲ, ਅੰਤਹਕਰਣ। ਪਾਤਕ= ਪਾਪ, ਗੁਨਾਹ । ਡਾਰੈ ਧੋਇ= ਧੋ ਕੇ ਪਰੇ ਸੁੱਟ ਦੇਂਦਾ ਹੈ ।

ਅਰਥ : ਦਰਅਸਲ ਲਾਇਕ ਜਗਿਆਸੂ ਤੇ ਸੇਵਕ ਓਹੀ ਅਖਵਾ ਸਕਦਾ ਹੈ । ਜੋ ਸਖ਼ਤ ਤਪੱਸਿਆ ਰੂਪੀ ਸਾਬਣ ਤੇ ਪ੍ਰੇਮ ਦੇ ਪਾਣੀ ਨਾਲ ਮਨ ਵਿਚੋਂ ਪਾਪਾਂ ਦੀ ਮੈਲ ਧੋ ਕੇ ਬਾਹਰ ਕੱਢ ਦੇਂਦਾ ਹੈ ॥੬॥

ਛਪਯ ॥

ਬੇਦ ਸਿੰਮ੍ਰਿਤਿ ਜੋ ਕਹੇ, ਧਰਮ ਆਸ਼੍ਰਮ ਸੁ ਬਰਨ ਕੇ।
ਤਿਨ ਕਰਿ ਧੋਵੈ ਪਾਪ, ਜਨਮ ਜਨਮਾਂਤ੍ਰ ਤਨ ਕੇ।

Sri Satguru Jagjit Singh Ji eLibrary NamdhariElibrary@gmail.com

ਫਲ ਅਭਿਲਾਖਾ ਛਾਡਿ, ਕਰਮ ਹਰਿ ਪ੍ਰੀਤਿ ਕਰੈ ਸਬ।
ਰਿਦਯ ਬਿਮਲ ਜਬ ਹੋਇ, ਹੋਇ ਵੈਰਾਗਯ ਜੋਗਯ ਤਬ।
ਸ਼੍ਰੁਤਿ ਯੁਕਤਿ ਸਹਿਤ ਉਪਦੇਸ, ਗੁਰ ਕਰੈਂ ਸਿੱਖ ਮਨ ਮੇਂ ਧਰੈ।
ਵਿਗਯਾਨ ਸਹਿਤ ਸੁਖਦੇਵ ਕਵਿ, ਸ਼ੁੱਧ ਗਯਾਨ ਮਾਰਗਿ ਚਰੈ ॥੭॥

ਪਦ ਅਰਥ : ਜੇ= ਜਿਹੜੇ । ਕਹੇ= ਆਖੇ ਹਨ । ਧਰਮ= ਨਿਯਮ । ਆਸ਼੍ਰਮ (ਹਿੰਦੂ ਧਰਮ ਅਨੁਸਾਰ ਇਨਸਾਨੀ ਜ਼ਿੰਦਗੀ ਨੂੰ ਚਾਰ ਹਿੱਸਿਆਂ ਵਿੱਚ ਵੰਡ ਕੀਤੀ ਗਈ ਹੈ-ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ ਅਤੇ ਸੰਨਿਆਸ । ਬਰਨ= ਜਾਤਾਂ ਦੇ ਧਰਮ—ਬ੍ਰਾਹਮਣ, ਵੇਦ ਪਾਠ, ਆਦਿ ਕਰ ਸਕਦਾ ਹੈ । ਖੱਤਰੀ—ਦੇਸ਼ ਕੌਮ ਦੀ ਰਾਖੀ ਲਈ ਹਥਿਆਰ-ਬੰਦ ਹੋ ਕੇ ਸਾਵਧਾਨ ਰਹਿਣਾ। ਵੈਸ਼ਯ—ਕਿਰਤ ਕਰਕੇ, ਵਣਜ ਵਪਾਰ ਕਰ ਕੇ ਦੇਸ਼ ਲਈ ਅਨਾਜ਼ ਦੇ ਭੰਡਾਰ ਭਰਨੇ । ਸ਼ੂਦਰ—ਉਪਰ ਕਹਿਆਂ (ਬ੍ਰਾਹਮਣ, ਖੱਤਰੀ ਤੇ ਵੈਸ਼, ਤਿੰਨਾਂ) ਦੀ ਸੇਵਾ ਕਰਨ ਵਾਲਾ । ਜਨਮ ਜਨਮਾਂਤਰ= ਅਨੇਕਾਂ ਜਨਮਾਂ ਦੀ। ਤਨ= ਅੰਤਹਕਰਣ । ਅਭਿਲਾਖਾ= ਇੱਛਾ । ਰਿਦਯ= ਦਿਲ, ਮਨ । ਬਿਮਲ= ਸਾਫ, ਪਵਿੱਤਰ । ਵੈਰਾਗਯ= ਉਪਰਾਮਤਾ ਧਾਰਨ ਦੇ ਲਾਇਕ, ਸਾਧੂ ਬਣਨ ਦੇ ਯੋਗ। ਸ਼੍ਰੁਤਿ= ਵੇਦ । ਯੁਕਤਿ= ਦ੍ਰਿਸ਼ਟਾਂਤ, ਪ੍ਰਮਾਣ । ਵਿਗਯਾਨ= ਆਤਮ ਗਿਆਨ, ਬ੍ਰਹਮ ਗਿਆਨ । ਚਰੈ= ਚੱਲਣਾ ਕਰੇ, ਵਿਚਰੇ ।

ਅਰਥ : ਵੇਦਾਂ ਤੇ ਸਿਮਰਤੀਆਂ ਨੇ ਜੋ ਚਾਰ ਜ਼ਾਤਾਂ ਅਤੇ ਚਾਰ ਆਸ਼ਰਮਾਂ ਦੇ ਨਿਯਮ ਆਖੇ ਹਨ ।

ਮਨੁੱਖ, ਉਨ੍ਹਾਂ ਨਿਯਮਾਂ 'ਤੇ ਚਲਦਿਆਂ ਆਪਣੇ ਅਨੇਕਾਂ ਜਨਮਾਂ ਦੇ ਮਨ ਨਾਲ ਚੰਬੜੇ ਹੋਏ ਗੁਨਾਹਾਂ ਤੇ ਵਿਕਾਰਾਂ ਦੀ ਮੈਲ ਨੂੰ ਧੋਣਾ ਕਰੇ ।

ਫੇਰ ਧਾਰਮਕ ਕੰਮ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਫਲ ਦੀ ਇੱਛਾ ਛੱਡ ਕੇ ਕੇਵਲ ਪ੍ਰਭੂ-ਪ੍ਰੇਮ ਵਸਿ ਹੋ ਕੇ ਸਾਰੇ ਕਰਮ, ਧਰਮ ਪਰਮਾਤਮਾ ਨੂੰ ਸਮਰਪਣ ਹੋ ਕੇ ਕਰੇ ।

ਜਦ ਦਿਲ ਬਿਲਕੁਲ ਇੱਛਾਵਾਂ, ਵਿਕਾਰਾਂ ਤੋਂ ਰਹਿਤ ਹੋ ਜਾਵੇ, ਤਦ ਹੀ ਆਪਣੇ ਨੂੰ ਵੈਰਾਗ ਦੇ ਲਾਇਕ ਸਮਝੇ ।

ਜਿਸ ਵੇਲੇ ਗੁਰੂ, ਵੇਦ ਆਦਿ ਧਾਰਮਿਕ ਗ੍ਰੰਥਾਂ ਦੇ ਪ੍ਰਮਾਣ ਦੇ ਕੇ ਸਿੱਖ ਨੂੰ ਸਿਖਿਆ ਦੇਵੇ ।

ਕਵਿ ਸੁਖਦੇਵ ਸਿੰਘ ਜੀ ਕਹਿੰਦੇ ਹਨ— ਉਸ ਅਪ੍ਰੋਖ-ਗਿਆਨ ਸਹਿਤ

Sri Satguru Jagjit Singh Ji eLibrary NamdhariElibrary@gmail.com

ਸਿਖਿਆ ਨੂੰ, ਸਿੱਖ ਮਨ ਵਿਚ ਵਸਾ ਲਵੇ, ਜੋ ਸ਼ੁਧ ਗਿਆਨ-ਮਾਰਗ ਹੈ, ਉਸ 'ਤੇ ਚਲਣਾ ਕਰੇ ॥੭॥

## ਕੁੰਡਲੀਆ ਛੰਦ ॥

ਜੈਸੇ ਵਰਖਾ ਪਾਇ ਕਰਿ, ਜੋਤਤ ਖੇਤਿ ਕ੍ਰਿਸਾਨੁ ।
ਤਜੋਂ ਪ੍ਰਾਰਬਧੈ ਪਾਇ ਕੈ, ਦੇਹ ਸੁ ਕਰਮਨ ਜਾਨੁ ।
ਦੇਹ ਸੁਕਰਮਨ ਜਾਨਿ, ਖੈਂਚਿ ਇੰਦ੍ਰੀ ਮਨ ਸੋਧੈ ।
ਬੋਇ ਬੀਜ ਉਪਦੇਸ, ਬੇਦ ਬਚਨਨ ਗੁਰ ਬੋਧੈ ।
ਤਬ ਉਪਜੈ ਵਿਗਯਾਨ, ਰੀਤਿ ਖੇਤੀ ਕਰਿ ਤੈਸੇ ।
ਅਨੁਭਵ ਸੁਖ ਤਬ ਲਹੈ, ਕਹੈ ਸੁਖ ਮਾਰਗੁ ਜੈਸੇ ॥੮॥

**ਪਦ ਅਰਥ :** ਜੈਸੇ= ਜਿਵੇਂ । ਜੋਤਤ= ਜੋੜਦਾ ਹੈ । ਕ੍ਰਿਸਾਨੁ= ਜ਼ਿਮੀਦਾਰ, ਰਾਹਕ । ਤਜੋਂ= ਓਵੇਂ । ਪ੍ਰਾਰਬਧੈ= ਭਾਗ, ਕਿਸਮਤ, ਦੇਹ ਦੇ ਅਰੰਭ ਕਰਨ ਵਾਲਾ ਕਰਮ । ਕਰਮਨ= ਕਰਮਾਂ ਕਰ ਕੇ । ਜਾਨੁ= ਜਾਣੋ । ਜਾਨਿ= ਜਾਣ ਕੇ । ਖੈਂਚਿ= ਖਿੱਚ ਕੇ, ਰੋਕ ਕੇ । ਸੋਧੈ= ਸ਼ੁਧ ਕਰਦਾ ਹੈ । ਬੋਇ= ਬੀਜ ਕੇ । ਬੋਧੈ= ਸਮਝਾਉਂਦਾ । ਉਪਜੈ= ਪੈਦਾ ਹੁੰਦਾ ਹੈ । ਵਿਗਯਾਨ= ਪੂਰਨ ਗਿਆਨ, ਆਤਮ ਗਿਆਨ । ਅਨੁਭਵ= ਸੰਸੇ ਤੋਂ ਗਿਆਨ, ਪ੍ਰਤੱਖ ਗਿਆਨ । ਕਹੈ ਸੁਖ= ਸੁਖਦੇਵ ਕਵੀ ਕਹਿੰਦਾ ਹੈ ।

**ਅਰਥ :** ਜਿਵੇਂ ਬਾਰਸ਼ ਨਾਲ (ਧਰਤੀ ਵਿੱਚ ਨਮ੍ਹੀ ਆ ਜਾਂਦੀ ਹੈ ਤੇ) ਜ਼ਿਮੀਦਾਰ (ਵੱਤਰ ਆਇਆ ਦੇਖ ਕੇ) ਹਲ ਜੋੜ ਲੈਂਦਾ ਹੈ ।

(ਹੇ ਸਿੱਖ!) ਉਸੇ ਤਰ੍ਹਾਂ ਹੀ ਪਿਛਲੇ ਚੰਗੇ ਕਰਮਾਂ ਕਰ ਕੇ (ਪੰਜ ਤੱਤਾਂ ਦੀ) ਦੇਹ ਬਣੀ ਜਾਣ ਲੈ ।

ਹੇ ਸਿੱਖ! ਆਪਣੇ ਚੰਗੇ ਭਾਗ ਜਾਣ ਕਿ ਤੈਨੂੰ ਇਹ ਮਨੁੱਖਾ-ਦੇਹੀ ਪ੍ਰਾਪਤ ਹੋਈ ਹੈ, ਇਸ ਲਈ ਤੂੰ ਆਪਣੇ (ਕਰਮ ਇੰਦਰੇ ਅਤੇ ਗਿਆਨ) ਇੰਦਰਿਆਂ ਨੂੰ ਰੋਕ ਕੇ, ਪਵਿੱਤਰ ਕਰ ਲੈ ।

ਤੂੰ (ਆਪਣੀ ਬੁੱਧੀ ਰੂਪ ਧਰਤੀ ਵਿੱਚ ਗੁਰੂ-ਉਪਦੇਸ਼ ਦਾ) ਬੀਜ ਬੀਜਣਾ ਕਰ ਅਤੇ ਗੁਰੂ ਦੇ ਬਚਨਾਂ ਦੁਆਰਾ (ਆਪਣੇ) ਮਨ ਨੂੰ ਜੋ ਸਮਝਾਉਂਦਾ ਹੈ।

ਤਦ ਫਿਰ ਮਨ ਵਿਚ ਆਤਮ-ਗਿਆਨ ਪੈਦਾ ਹੈ, ਵਾਹੀ ਕਰਨ ਤਰੀਕੇ ਦੇ ਤਰੀਕੇ ਨਾਲ ਇਹ ਗੱਲ ਸਮਝਾਈ ਹੈ ।

Sri Satguru Jagjit Singh Ji eLibrary NamdhariElibrary@gmail.com

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ : ਉਸੇ ਤਰ੍ਹਾਂ ਬਿਨਾਂ ਕਿਸੇ ਸ਼ੱਕ ਸ਼ੁਬੇ ਦੇ ਆਤਮਕ ਆਨੰਦ ਦਾ ਰਸਤਾ ਲੱਭ ਲੈਂਦਾ ਹੈ ॥੮॥

ਗੁਰੂ ਦੀ ਨਿਸ਼ਾਨੀ ਕੀ ਹੈ? ਉੱਤਰ—

ਕਬਿੱਤ ॥

ਇੰਦ੍ਰਨ ਕੋ ਖੈਂਚਯੋ ਗਨ, ਹਾਥ ਕੀਨੋ ਜੀਤ ਮਨ,
ਪਰਉਪਕਾਰ ਹੀ ਲੌਂ ਤਨ ਭਾਈਯਤੁ ਹੈ।
ਬੇਦਨ ਬਖਾਨਬੇ ਕੋ ਸਾਰਾਸਾਰ ਜਾਨਬੇ ਕੋ,
ਭੇਦ ਗ੍ਰੰਥ ਭਾਨਬੇ ਕੋ ਰੂਪ ਗਾਈਯਤੁ ਹੈ।
ਏਕ ਰੂਪ ਪਹਚਾਨਯੋ ਸਭ ਹੀ ਮੈ ਸੋਈ ਜਾਨਯੋ
ਆਪ ਤੇ ਨ ਜੁਦੋ ਮਾਨਯੋ ਯੌਂ ਬਤਾਈਯਤੁ ਹੈ।
ਈਸ਼੍ਵਰ ਲੌਂ ਧਯਾਵੈ, ਜੀ ਮੈ ਭਗਤਿ ਦ੍ਰਿੜ੍ਹਾਵੈ,
ਜਬ ਐਸੋ ਗੁਰ ਪਾਵੈ ਤਾਂ ਸੋਂ ਗਯਾਨ ਪਾਈਯਤੁ ਹੈ ॥੯॥

**ਪਦ ਅਰਥ :** ਇੰਦ੍ਰਨ= ਕਰਮ ਤੇ ਗਿਆਨ ਇੰਦਰਿਆਂ । ਕੋ= ਨੂੰ । ਖੈਂਚਯੋ= ਖਿੱਚ ਕੇ ਰੱਖਿਆ ਹੋਇਆ ਹੈ । ਗਨ= ਸਾਰੇ । ਹਾਥ= ਕਾਬੂ, ਅਧੀਨ। ਲੌਂ= ਤੱਕ । ਭਾਈਯਤੁ=ਭਾਉਂਦਾ, ਚੰਗਾ ਲੱਗਦਾ। ਬੇਦਨ= ਵੇਦਾਂ ਨੂੰ। ਬਖਾਨਬੇ= ਵਿਆਖਿਆ ਕਰਨ ਵਾਲਾ । ਸਾਰਾਸਾਰ (ਸਾਰ+ਅਸਾਰ)= ਸੱਤ ਅਸੱਤ । ਜਾਨਬੇ= ਜਾਣਨ ਲਈ । ਭੇਦ= ਫ਼ਰਕ । ਗ੍ਰੰਥ= ਗੰਢ । ਭਾਨਬੇ= ਤੋੜਨ ਲਈ। ਗਾਈਯਤੁ= ਕਿਹਾ, ਆਖਿਆ ਜਾਂਦਾ । ਸੋਈ= ਓਹੀ । ਜੁਦੋ= ਵੱਖਰਾ। ਯੌਂ= ਇਸ ਤਰ੍ਹਾਂ । ਬਤਾਈਯਤੁ= ਆਖਿਆ ਜਾਂਦਾ ਹੈ । ਜੀ (ਜੀਅ)= ਦਿਲ। ਮੈ= ਵਿੱਚ । ਦ੍ਰਿੜ੍ਹਾਵੈ= ਪੱਕੀ ਕਰਾਵੇ । ਜਬ= ਜਿਸ ਵੇਲੇ । ਐਸੋ= ਐਹੋ ਜਿਹੇ ਗੁਣਾਂ ਵਾਲਾ । ਪਾਵੈ= ਪਾ ਲਵੇ, ਮਿਲ ਜਾਵੇ । ਤਾਂ ਸੋਂ= ਉਸ ਕੋਲੋਂ । ਪਾਈਯਤੁ= ਪਾ ਲਈਦਾ ਹੈ।

**ਅਰਥ :** ਸਾਰੇ (ਕਰਮ ਤੇ ਗਿਆਨ ਇੰਦਰਿਆਂ* ਨੂੰ) ਰੋਕ ਕੇ, ਮਨ ਨੂੰ ਆਪਣੇ ਕਾਬੂ ਕਰ ਕੇ, ਜਿਸ ਨੂੰ ਸਰੀਰ ਨਾਲ ਪਰਉਪਕਾਰ ਕਰਨਾ ਚੰਗਾ

* ਸ਼ੈਵ ਮੱਤ ਦਾ ਇਕ ਫਿਰਕਾ, ਜੋ ਜੋਗੀਆਂ ਦੀ ਸ਼ਾਖ ਹੈ । ਜੰਗਮ ਸਿਰ 'ਪੁਰ ਸੱਪ ਦੀ ਸ਼ਕਲ ਦੀ ਕਾਲੀ ਰੱਸੀ ਬੰਨ੍ਹਦੇ ਹਨ ਅਤੇ ਧਾਤੂ ਦਾ ਚੰਦਰਮਾ ਪਹਿਨਦੇ ਹਨ । ਕੰਨਾਂ ਵਿੱਚ ਮੁੰਦਰਾਂ ਦੀ ਥਾਂ ਪਿੱਤਲ ਦੇ ਫੁੱਲ, ਮੋਰ-ਪੰਖਾਂ ਨਾਲ ਸਜੇ ਧਾਰਨ ਕਰਦੇ ਹਨ । ਜੰਗਮ ਦੋ ਹਿੱਸਿਆਂ ਵਿੱਚ ਵੰਡੇ ਹੋਏ ਹਨ ਇਕ ਗ੍ਰਿਹਸਤੀ (ਗੁਰੁ ਸਥਲ) ਤੇ ਵਿਰੱਕਤ (ਪਤਸਥਲ)।

Sri Satguru Jagjit Singh Ji eLibrary NamdhariElibrary@gmail.com

ਜਾਂਦਾ ਹੈ ।

ਵੇਦਾਂ ਦੀ ਵਿਆਖਿਆ ਕਰਨ ਵਾਲਾ, ਸੱਚ ਤੇ ਝੂਠ ਦੇ ਫ਼ਰਕ ਨੂੰ ਜਾਣਨ ਵਾਲਾ, ਜੀਵ-ਈਸ਼ਵਰ ਦੀ ਏਕਤਾ ਦੇਖਣ ਵਾਲਾ ਹੀ, ਜਿਸ ਦਾ ਸਰੂਪ ਕਿਹਾ ਜਾਂਦਾ ਹੈ ।

ਜਿਸ ਨੇ ਪਰਮਾਤਮਾ ਦਾ ਨੂਰ ਸਾਰਿਆਂ ਵਿੱਚ ਪਛਾਣਿਆ ਅਤੇ ਆਪਣੇ ਆਪ ਤੋਂ ਉਸ ਪਰਮ ਆਤਮਾ ਨੂੰ ਕਦੇ ਅਲੱਗ ਨਹੀਂ ਮੰਨਿਆਂ, ਇਹੋ ਸਰੂਪ ਦਸਦੇ ਹਨ ।

ਪਰਮ ਪਿਤਾ ਵਾਹਿਗੁਰੂ ਨੂੰ ਦਿਲ ਵਿੱਚ ਧਿਆਉਣ ਵਾਲੇ, ਭਗਤੀ-ਭਾਵਨਾ ਪੱਕੀ ਕਰਵਾਉਣ ਵਾਲੇ ਗੁਰੂ ਨੂੰ ਜਿਸ ਵੇਲੇ ਪਰਾਪਤ ਕਰ ਲਵੇ, ਉਸ ਗੁਰੂ ਤੋਂ ਆਪਣੇ ਆਪੇ ਦੀ ਜਾਣਕਾਰੀ (ਗਿਆਨ) ਪਾ ਲਈਦੀ ਹੈ ॥੯॥

ਦੋਹਰਾ ॥

**ਗੁਰ ਸਜੋਂ ਪੂਛੈ ਸਿਖ ਯਹ ਨਮਸਕਾਰ ਕਰਿ ਪਾਨ।**
**ਨੀਕੇ कै ਮੋ ਸੋਂ ਕਹੋ ਕਾ ਸੋਂ ਕਹੀਯਤ ਗਯਾਨ ॥੧੦॥**

**ਪਦ ਅਰਥ :** ਸਜੋਂ= ਪਾਸੋਂ, ਕੋਲੋਂ । ਪੂਛੈ= ਪੁੱਛਦਾ ਹੈ । ਯਹ= ਇਹ । ਪਾਨ= ਹੱਥ । ਕਰਿ= ਕਰ ਕੇ (ਹੱਥ ਜੋੜ ਕੇ) । ਨੀਕੇ ਕੈ= ਚੰਗੀ ਤਰ੍ਹਾਂ । ਮੋ ਸੋਂ= ਮੈਨੂੰ । ਕਾ ਸੋਂ= ਕਿਸ ਨੂੰ । ਕਹੀਯਤ= ਕਹਿੰਦੇ ਹਨ ।

**ਅਰਥ :** ਸਿੱਖ ਬੜੀ ਨਿਮਰਤਾ ਨਾਲ ਗੁਰੂ ਜੀ ਨੂੰ ਦੋ ਹੱਥ ਜੋੜ, ਸ਼ਰਧਾ-ਸਤਕਾਰ ਨਾਲ ਮੱਥਾ ਟੇਕ ਕੇ ਪੁੱਛਦਾ ਹੈ । (ਐ ਗੁਰੂ!) ਮੈਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਸਮਝਾਓ ਕਿ ਗਿਆਨ ਕਿਸ ਨੂੰ ਕਹਿੰਦੇ ਹਨ? ॥੧੦॥ ਜਵਾਬ—

ਦੋਹਰਾ ॥

**ਭੂਲ ਗਯੋ ਅਗਯਾਨ ਤੇ ਅਪੁਨੋ ਆਤਮ ਰੂਪ।**
**ਤਾਹੀ ਕੋ ਫਿਰ ਜਾਨਬੋ ਗਯਾਨ ਕਹਿਤ ਕਵਿ ਭੂਪ ॥੧੧॥**

**ਪਦ ਅਰਥ :** ਅਗਯਾਨ= ਮੂਰਖਤਾ, ਬੇ-ਸਮਝੀ । ਤੇ= ਕਰ ਕੇ । ਆਤਮ ਰੂਪ= ਆਪਣਾ ਪਰਮ ਆਪਾ । ਤਾਹੀ ਕੋ= ਉਸੇ ਨੂੰ । ਜਾਨਬੋ= ਜਾਣਨਾ, ਸਮਝ ਲੈਣਾ । ਕਹਿਤ= ਕਹਿੰਦੇ ਹਨ । ਕਵਿ ਭੂਪ= ਬੜੇ-ਬੜੇ ਕਵੀ ਲੋਕ।

**ਅਰਥ :** ਮੂਰਖਤਾ ਦੇ ਕਾਰਨ ਇਹ ਜੀਵ ਆਪਣੇ ਪਰਮ ਆਪੇ ਨੂੰ ਭੁੱਲ ਗਿਆ । (ਫਿਰ) ਉਸੇ ਭੁੱਲੇ-ਵਿਸਰੇ ਪਰਮ ਆਤਮਾ ਨੂੰ ਜਾਣ ਲੈਣਾ ਹੀ, ਬੜੇ-ਬੜੇ ਕਵੀ ਜਨ ਗਿਆਨ ਕਹਿੰਦੇ ਹਨ ॥੧੧॥ ਪ੍ਰਸ਼ਨ :

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਭਗਾਵਨ ਆਤਮ ਗਜ਼ਾਨ ਕੋ ਜਾਨੋਂ ਕੈਸੀ ਭਾਂਤਿ ।
ਸੋਈ ਸਾਧਨ ਯੁਕਤਿ ਕਹੁ ਜੌ ਮਨਿ ਆਵੈ ਸ਼ਾਂਤਿ ॥੧੨॥

ਪਦ ਅਰਥ : ਭਗਵਨ= ਹੇ ਗੁਰੂ ਜੀ! ਜਾਨੋਂ= ਜਾਣਾਂ, ਮੈਂ ਸਮਝਾਂ । ਕੈਸੀ ਭਾਂਤਿ= ਕਿਸ ਢੰਗ ਨਾਲ । ਕਿਹੜੇ ਤਰੀਕੇ ਨਾਲ । ਸੋਈ= ਓਹੀ । ਯੁਕਤਿ (ਸੰਯੁਕਤਿ)= ਨਾਲ, ਸਮੇਤ । ਜੌ= ਜਿਵੇਂ ।

ਅਰਥ : ਹੇ ਗੁਰੂ ਜੀ! ਉਸ ਆਪਣੇ ਆਤਮਾ ਦੀ ਕਿਹੜੇ ਢੰਗ ਨਾਲ ਸਮਝ ਆਵੇ । ਉਸੇ ਢੰਗ-ਤਰੀਕੇ ਨਾਲ ਮੈਨੂੰ ਖੋਲ੍ਹ ਕੇ ਸਮਝਾਓ; ਜਿਸ ਨਾਲ ਮੇਰੇ ਦਿਲ ਵਿੱਚ ਠੰਡ ਪੈ ਜਾਵੇ ॥੧੨॥ —ਉੱਤਰ

ਦੋਹਰਾ ॥

ਸਾਧਨ ਚਾਰ ਕਹੈ ਗੁਰਨ ਪ੍ਰਿਥਮੈ ਏਕ ਵੈਰਾਗ ।
ਪੁਨ ਵਿਵੇਕ ਸਮ ਦਮ ਅਵਰ, ਸੁਨ ਮੁਮੁਖਯੁ ਵਡਭਾਗ ॥੧੩॥

ਪਦ ਅਰਥ : ਗੁਰਨ= ਗੁਰੂਆਂ ਨੇ, ਵੱਡਿਆਂ ਨੇ। ਕਹੇ= ਆਖੇ। ਪ੍ਰਿਥਮੈ= ਪਹਿਲਾ । ਪੁਨ= ਫਿਰ । ਵਿਵੇਕ= ਜੀਵ ਤੇ ਈਸ਼ਰ ਦਾ ਨਿਰਣਾ ਕਰਨਾ । ਸਮ= ਮਨ ਦੇ ਖਿਆਲਾਂ ਨੂੰ ਰੋਕਣਾ । ਦਮ= (ਕਰਮ ਤੇ ਗਿਆਨ) ਇੰਦਰਿਆਂ ਨੂੰ ਕਾਬੂ ਕਰਨਾ । ਵੈਰਾਗ=ਉਪਰਾਮਤਾ । ਵਿਦਵਾਨਾਂ ਨੇ ਚਾਰ ਤਰ੍ਹਾਂ ਦਾ ਵੈਰਾਗ ਦੱਸਿਆ ਹੈ : ਯਤਮਾਨ, ਵਜ਼ਤਿਰੇਕ, ਵਸੀਕਾਰ, ਏਕ ਇੰਦਰੇ ਵੈਰਾਗ।

੧. ਯਤਮਾਨ : ਸੱਚ ਤੇ ਝੂਠ ਦਾ ਨਿਰਣਾ ਕਰਨਾ, ਸੱਚ ਨੂੰ ਧਾਰਨ ਕਰਨਾ ਅਤੇ ਝੂਠ ਦਾ ਤਿਆਗ ਕਰਨਾ ।

*ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥*
*(ਅੰਗ ੩੨੬)*

੨. ਵਜ਼ਤਿਰੇਕ : ਸਤ ਸੰਗ ਕਰਦਿਆਂ ਕਿੰਨਾ ਸਮਾਂ ਹੋ ਗਿਆ ਹੈ, ਸਿਮਰਨ-ਭਗਤੀ ਕਰਦਿਆਂ ਕਿੰਨਾਂ-ਕੁ ਵਕਤ ਲੰਘ ਗਿਆ ਹੈ ? ਮੇਰੇ ਅੰਦਰੋਂ ਕਿੰਨੇ-ਕੁ ਵਿਕਾਰ ਖ਼ਤਮ ਹੋਏ ਹਨ, ਕਿੰਨੀਆਂ-ਕੁ ਭੁੱਲਾਂ ਦੂਰ ਹੋਈਆਂ ਹਨ, ਚੰਗੇ ਗੁਣ ਕਿਤਨੇ-ਕੁ ਅੰਦਰ ਵਸੇ ਹਨ, ਇੰਜ ਵਿਚਾਰ ਕਰ ਕੇ ਚੰਗੇ ਗੁਣ ਧਾਰਨ ਕਰਨੇ ਅਤੇ ਮਾੜਿਆਂ ਦਾ ਤਿਆਗ ਕਰਨਾ ।

੩. ਵਸੀਕਾਰ : ਸਰੀਰ ਕਰਮ ਤੇ ਗਿਆਨ ਇੰਦਰਿਆਂ 'ਤੇ ਕਾਬੂ ਪਾ

Sri Satguru Jagjit Singh Ji eLibrary NamdhariElibrary@gmail.com

ਰੱਖਣਾ, ਇਨ੍ਹਾਂ ਨੂੰ ਆਪਣੀ ਮਰਜ਼ੀ ਮੁਤਾਬਿਕ ਚਲਾਉਣਾ। ਜਿਵੇਂ ਭਾਈ ਗੁਰਦਾਸ ਜੀ ਨੇ ਬਾਰ੍ਹਵੀਂ ਵਾਰ ਵਿੱਚ ਫਰਮਾਨ ਕੀਤਾ ਹੈ—

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ।
ਹਉ ਤਿਸੁ ਘੋਲਿ ਘੁਮਾਇਆ

(ਵਾਰ ੧੨, ਪੌ. ੪)

ਜਾਂ

ਗੁਰਮੁਖਿ ਆਪਣਾ ਮਨੁ ਮਾਰਿਆ ਸਬਦ ਕਸਵਟੀ ਲਾਇ॥ (ਅੰਗ ੮੭)

੪. ਏਕ ਇੰਦਰੇ ਵੈਰਾਗ : ਮਨ ਤੇ ਇੰਦਰੇ ਹਰਿਆਰ ਪਸ਼ੂ ਵਾਂਗ ਜਗ੍ਹਾ-ਜਗ੍ਹਾ ਫਿਰਦੇ ਰਹਿਣੇ, ਕੇਵਲ ਸਮਾਜ, ਕਾਨੂੰਨ ਦੇ ਡਰ ਕਰਕੇ ਸਰੀਰ ਦਾ ਮਾੜੇ ਕੰਮਾਂ ਤੋਂ ਬਚਿਆ ਰਹਿਣਾ ॥੧੩॥

ਗੁਰੂ-ਫਰਮਾਨ ਹੈ—

ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥ (ਅੰਗ ੧੦੦੩)

ਪ੍ਰਸ਼ਨ : ਗੁਰੂ ਜੀ! ਵੈਰਾਗ ਕਿਸ ਨੂੰ ਕਹਿੰਦੇ ਹਨ?

ਦੋਹਰਾ॥

**ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰਿ ਭੋਗ।**
**ਕਾਕ ਬਿਸ੍ਰ ਸਮ ਜੋ ਗਿਨੈ ਬੀਤਰਾਗ ਤੇ ਲੋਗ॥੧੪॥**

**ਪਦ ਅਰਥ :** ਬ੍ਰਹਮਾ= ਬ੍ਰਹਮਾ ਦਾ ਦੇਸ਼, ਬ੍ਰਹਮਪੁਰੀ। ਇੰਦ੍ਰ= ਇੰਦਰ ਪੁਰੀ। ਆਦਿ= ਹੋਰ ਵੀ ਜਿੰਨੇ ਲੋਕ ਹਨ। ਲੈ= ਤੱਕ, ਤਾਈਂ, ਲੈ ਕੇ। ਦੇਹ ਧਰਿ= ਸਰੀਰ ਧਾਰ ਕੇ ਆਉਣ ਵਾਲੇ ਜਿੰਨੇ ਵੀ ਜੀਵ-ਜੰਤੂ ਹਨ। ਭੋਗ= ਪਦਾਰਥ। ਕਾਕ= ਕਾਂ। ਬਿਸ੍ਰ= ਵਿਸ਼ਟਾ, ਗੰਦਗੀ, ਵਿੱਠ। ਸਮ= ਬਰਾਬਰ। ਜੋ= ਜਿਹੜਾ, ਜੋ। ਗਿਨੈ= ਗਿਣਦਾ, ਜਾਣਦਾ। ਬੀਤਰਾਗ= ਵੈਰਾਗੀ, ਸਾਧੂ। ਤੇ= ਉਹ।

**ਅਰਥ :** (ਐ ਸਿੱਖ!) ਬ੍ਰਹਮਾ ਪੁਰੀ (ਸ਼ਿਵ ਪੁਰੀ), ਇੰਦਰਪੁਰੀ ਆਦਿ ਦੇ ਜਿੰਨੇ ਵੀ ਉਥੋਂ ਦੇ ਸਰੀਰ ਧਾਰ ਕੇ ਆਉਣ ਵਾਲੇ ਜੀਵਾਂ ਨੂੰ ਪਦਾਰਥਾਂ ਦੇ

Sri Satguru Jagjit Singh Ji eLibrary NamdhariElibrary@gmail.com

ਆਨੰਦ (ਸੁਖ) ਪ੍ਰਾਪਤ ਹੁੰਦੇ ਹਨ । ਉਨ੍ਹਾਂ ਸਾਰਿਆਂ ਨੂੰ ਜੋ ਕਾਂ ਦੀ ਵਿੱਠ ਵਰਗੇ ਗੰਦੇ ਤੇ ਨਿਕੰਮੇ ਸਮਝਦੇ ਹਨ, ਓਹੀ ਅਸਲ ਸਾਧੂ ਹਨ ॥੧੪॥

ਵਿਵੇਕ ਦੀ ਨਿਸ਼ਾਨੀ—

ਦੋਹਰਾ ॥

ਦੇਹ ਪ੍ਰਪੰਚ ਅਨਿੱਤ ਹੈ ਆਤਮ ਨਿੱਤ ਬਖਾਨ ।
ਸਾਰ ਅਸਾਰੈ ਜਾਨਬੋ ਯਹ ਵਿਵੇਕ ਪਹਿਚਾਨ ॥੧੫॥

**ਪਦ ਅਰਥ :** ਦੇਹ= ਸਰੀਰ । ਪ੍ਰਪੰਚ= ਸੰਸਾਰ । ਅਨਿੱਤ= ਝੂਠਾ, ਨਾ ਰਹਿਣ ਵਾਲਾ । ਆਤਮ= ਰੂਹ*, ਜੀਵ-ਆਤਮਾ, ਉਹ ਮਹਾਂ ਸ਼ਕਤੀ ਜਿਥੇ 'ਮੈਂ-ਮੇਰੀ' ਗਿਆਨ ਹੁੰਦਾ ਹੈ, ਪਰਮਾਤਮਾ । ਸਾਰ ਅਸਾਰੈ= ਸੱਤ ਤੇ ਅਸੱਤ, ਝੂਠ । ਜਾਨਬੋ= ਜਾਣਨਾ । ਯਹ= ਇਹ ।

**ਅਰਥ :** ਸਰੀਰ ਅਤੇ ਦਿਸਦਾ ਸੰਸਾਰ ਸਾਰਾ ਝੂਠਾ (ਨਾਸਵਾਨ) ਹੈ, ਕੇਵਲ ਰੂਹ ਨਾਸ ਰਹਿਤ ਹੈ। ਸੱਤ ਅਸੱਤ ਨੂੰ ਜਾਣਨਾ ਹੀ ਵਿਵੇਕ (ਗਿਆਨ) ਸਮਝਣਾ ਕਰੋ ॥੧੫॥

ਖਟ ਸੰਪੱਤੀ ਦਾ ਵੇਰਵਾ ਦਸਦੇ ਹਨ—

ਸ੍ਵੈਯਾ ॥

ਬਾਸਨ ਤਯਾਗ ਸਦਾ ਸਮ ਹੈ ਦਮ ਬਾਹਰ ਬ੍ਰਿਤਿ ਕੋ ਨਿਗ੍ਰਹ ਠਾਨੋ ।
ਦੇਖਨ ਦੋਖ ਵਿਖੈ ਉਪਰਾਮ ਤਿਤਿੱਛਾ ਯਹੈ ਸੁਖ ਜੋ ਦੁਖ ਮਾਨੋ ।
ਸਾਸਨ ਬੇਦ ਅਚਾਰਯ ਕੀ ਯੌਂ ਪ੍ਰਮਾਨ ਹਿਯੇ ਸ਼ਰਧਾ ਸੋ ਬਖਾਨੋ ।
ਏਕ ਹ੍ਵੈ ਚਿੱਤ ਸਮਾਧਿ ਵਸੈ ਇਹ ਭਾਂਤਿ ਸਮਾਧਨ ਸਾਧਨ ਜਾਨੋ ॥੧੬॥

**ਪਦ ਅਰਥ :** ਬਾਸਨ= ਵਾਸਨਾਵਾਂ, ਖ਼ਾਹਸਾਂ । ਸਮ, ਦਮ ਲਈ ਦੇਖੋ ਬੰਦ ਨੰਬਰ ੧੩ । ਬ੍ਰਿਤਿ= ਵਿਰਤੀ, ਖ਼ਿਆਲ । ਕੋ= ਨੂੰ । ਨਿਗ੍ਰਹ= ਰੋਕਣਾ। ਠਾਨੋ= ਪੱਕੀ ਕਰ ਲੈ । ਦੋਖ= ਦੋਸ਼, ਭੁੱਲਾਂ । ਵਿਖੈ= ਵਿੱਚ । ਯਹੈ= ਇਹੋ । ਸਾਸਨ= ਆਗਿਆ । ਅਚਾਰਯ= ਗੁਰੂ । ਯੌਂ= ਇੰਜ । ਹਿਯੇ= ਹਿਰਦੇ ਵਿੱਚ । ਸੋ= ਉਹ। ਬਖਾਨੋ= ਕਹਿੰਦਾ ਹਾਂ । ਏਕ ਹ੍ਵੈ ਚਿਤ= ਇਕਾਗਰ, ਦਿਲ ਟਿਕਾ

* ਕਿਸੇ ਨੇ ਇਸ ਦਾ ਨਿਵਾਸ ਰਿਦੇ ਵਿੱਚ, ਕਿਸੇ ਨੇ ਦਿਮਾਗ਼ ਵਿੱਚ ਅਤੇ ਕਿਸੇ ਨੇ ਸਰਵਾਂਗ ਪੂਰਣ ਮੰਨਿਆ ਹੈ । ਨਯਾਯ-ਮੱਤ ਨੇ ਆਤਮਾ ਦਾ ਲੱਛਣ ਕੀਤਾ ਹੈ ਕਿ ਇੱਛਾ, ਸੁਖ ਦੁੱਖ, ਗਯਾਨ ਆਦਿ ਧਾਰਣ ਵਾਲਾ ਆਤਮਾ ਹੈ । ਅਰਥਾਤ ਜਿੱਥੇ ਇਹ ਹੋਣ ਉਥੇ ਸਮਝੋ ਆਤਮਾ ਹੈ ।
(ਮਹਾਨ ਕੋਸ਼)

Sri Satguru Jagjit Singh Ji eLibrary NamdhariElibrary@gmail.com

ਕੇ । ਸਮਾਧਿ= ਸਿਮਰਨ ਵਿੱਚ ਲੀਣ । ਬਸੈ= ਵਸਦਾ ਹੈ । ਜਾਨੈ= ਜਾਣ ਲਵੇ ।

ਅਰਥ : ਜੋ (ਸਮ) ਮਨ ਦੀਆਂ ਤਮਾਮ ਵਾਸ਼ਨਾਵਾਂ ਅਤੇ (ਦਮ) ਬਾਹਰੀ ਖ਼ਿਆਲਾਂ ਨੂੰ ਰੋਕਦਾ ਹੈ (ਉਪਰਾਮਤਾ) ।

ਵਿਸ਼ੇ-ਵਿਕਾਰਾਂ ਵਿੱਚ ਘਾਟਾਂ-ਕਮਜ਼ੋਰੀਆਂ ਦੇਖਣੀਆਂ, (ਤਿਤਿਖਿਆ) ਸੁਖ ਦੁੱਖ, ਖ਼ੁਸ਼ੀ ਗ਼ਮੀ ਨੂੰ ਜਾਣਨਾ। (ਸ਼ਰਧਾ) ਵੇਦ ਆਦਿ ਧਾਰਮਿਕ ਗ੍ਰੰਥਾਂ ਦੀ ਆਗਿਆ ਨੂੰ ਦਿਲੋਂ ਮੰਨਣਾ (ਸਮਾਧਾਨ) । ਇਕਾਗਰ ਚਿੱਤ ਹੋ ਕੇ ਸਮਾਧੀ ਵਿੱਚ ਜੁੜ ਕੇ ਪਰਮਾਤਮਾ ਦੇ ਸਿਮਰਨ 'ਚ ਵਿਲੀਨ ਹੋਣਾ ॥੧੬॥

ਪ੍ਰਸ਼ਨ : ਮੁਕਤੀ ਦੀ ਇੱਛਾ ਵਾਲਾ ਸਾਧਕ ਕਿਹੜਾ ਹੈ ?

### ਦੋਹਰਾ ॥

**ਜਨਮ ਮਰਨ ਸੰਸਾਰ ਤੇ ਕੈਸੇ ਛੁਟੀਏ ਮਿੱਤ !**
**ਵਹੈ ਮਮੋਛ ਬਖਾਨੀਏ ਯਹੀ ਵਿਚਾਰੇ ਚਿੱਤਿ ॥੧੭॥**

ਪਦ ਅਰਥ : ਤੇ= ਤੋਂ । ਕੈਸੇ= ਕਿਵੇਂ । ਮਿੱਤ= ਹੇ ਮਿੱਤਰ! ਵਹੈ= ਓਹੀ। ਮਮੋਛ= ਮੁਕਤੀ ਦੀ ਤਾਂਘ ਰੱਖਣ ਵਾਲਾ । ਯਹੀ= ਏਹੀ । ਵਿਚਾਰੇ (ਵਿਚਾਰਿ) ਵਿਚਾਰਦਾ, ਸੋਚਦਾ ਰਹਿੰਦਾ ਹੈ । ਚਿੱਤਿ= ਦਿਲ ਵਿੱਚ ।

ਅਰਥ : ਹੇ ਮੇਰੇ ਮਿੱਤਰ (ਗੁਰੂ ਜੀ) ! (ਇਸ ਸੰਸਾਰ ਵਿੱਚ ਜੁੜ ਕੇ) ਜਨਮ ਤੇ ਮਰਨ ਮਿਲਦਾ ਹੈ । ਤੁਸੀਂ ਕਿਰਪਾ ਕਰ ਕੇ ਇਹ ਦੱਸੋ, ਇਸ ਜਨਮ ਤੇ ਮਰਨ ਦਾ ਦੁੱਖ ਦੇਣ ਵਾਲੇ ਜਗਤ ਤੋਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ ? ॥੧੭॥

ਉੱਤਰ—

### ਦੋਹਰਾ ॥

**ਚਾਰੋਂ ਸਾਧਨ ਜੋ ਕਹੇ ਇਨੋਂ ਯੁਕਤਿ ਜਬ ਹੋਇ ।**
**ਤਬ ਜੋ ਪੂਛੈ ਆਤਮਾ ਕਹੈਂ ਗੁਰੂ ਪੁਨ ਸੋਇ ॥੧੮॥**

ਪਦ ਅਰਥ : ਚਾਰੋਂ ਸਾਧਨ= ਮੁਕਤੀ ਪ੍ਰਾਪਤ ਕਰਨ ਦੇ ਚਾਰ ਢੰਗ, ਤਰੀਕੇ : ਵੈਰਾਗ, ਵਿਵੇਕ, ਖਟ ਸੰਪੱਤੀ, ਮੋਖ ਇੱਛਾ । ਇਨੋ ਯੁਕਤਿ= ਇਨ੍ਹਾਂ ਸਮੇਤ । ਜਬ= ਜਿਸ ਵੇਲੇ । ਤਬ= ਉਸ ਵਕਤ । ਜੋ ਪੂਛੈ ਆਤਮਾ= ਸਿੱਖ ਦੀ ਆਤਮਾ ਜੋ ਵੀ ਸਵਾਲ ਕਰਦੀ ਹੈ । ਕਹੈਂ= ਕਹਿੰਦੇ ਹਨ । ਪੁਨ= ਫੇਰ। ਸੋਇ= ਓਹੀ।

ਅਰਥ : ਮੁਕਤੀ ਪ੍ਰਾਪਤ ਕਰਨ ਦੇ ਜੋ ਚਾਰ ਢੰਗ-ਤਰੀਕੇ ਦੱਸੇ ਹਨ,

Sri Satguru Jagjit Singh Ji eLibrary NamdhariElibrary@gmail.com

ਜਿਸ ਵੇਲੇ ਸਿੱਖ ਇਨ੍ਹਾਂ ਚਾਰਾਂ ਨੂੰ ਕਰ ਲੈਂਦਾ ਹੈ। ਉਸ ਵਕਤ ਗੁਰੂ ਕੋਲ ਜੋ ਵੀ ਸਵਾਲ ਸਿੱਖ ਕਰਦਾ ਹੈ, ਗੁਰੂ ਉਸ ਦੇ ਹਰੇਕ ਪ੍ਰਸ਼ਨ ਦਾ ਉੱਤਰ ਤਸੱਲੀ ਨਾਲ ਦੇਂਦੇ ਹਨ ॥੧੮॥

ਦੋਹਰਾ ॥

**ਨਮਸਕਾਰ ਡੰਡੌਤ ਕਰਿ ਦਰਬ ਹਾਥ ਮੈ ਲਾਇ।**
**ਕਹੋ ਗੁਰੂ ਜੀ ਆਤਮਾ ਕਜੋਂ ਕਰਿ ਜਾਨਜੋ ਜਾਇ ॥੧੯॥**

**ਪਦ ਅਰਥ :** ਨਮਸਕਾਰ= ਮੱਥਾ ਟੇਕ ਕੇ। ਡੰਡੌਤ ਕਰਿ= ਡੰਡੇ ਵਾਂਗ ਸਿੱਧੇ ਲੰਮੇ ਪੈ ਕੇ ਮੱਥਾ ਟੇਕਣਾ, ਅਸ਼ਟਾਂਗ ਪ੍ਰਣਾਮ—ਗੋਡੇ, ਪੈਰ, ਹੱਥ, ਛਾਤੀ, ਮੱਥਾ, ਸਿਰ, ਮੂੰਹ ਤੇ ਦ੍ਰਿਸ਼ਟੀ ਧਰਤੀ 'ਤੇ ਲਾ ਕੇ ਮੱਥਾ ਟੇਕਣਾ। ਕਰਿ= ਕਰ ਕੇ, ਮੱਥਾ ਟੇਕ ਕੇ। ਦਰਬ= ਧਨ-ਦੌਲਤ ਜਾਂ ਕੋਈ ਪਦਾਰਥ ਲੈ ਕੇ, ਪੂਜਾ ਦੀ ਸਮਗ੍ਰੀ ਘਿਉ, ਖੰਡ, ਜੌਂ, ਮੇਵਾ ਆਦਿ। ਹਾਥ ਮੈ ਲਾਇ= ਹੱਥ ਵਿੱਚ ਲੈ ਕੇ, ਤਨ ਮਨ ਧਨ ਸਮਰਪਣ ਤੋਂ ਭਾਵ ਹੈ। ਕਹੋ= ਦੱਸੋ। ਕਜੋਂ ਕਰਿ= ਕਿਸ ਤਰ੍ਹਾਂ, ਕਿਵੇਂ।

**ਅਰਥ :** ਚੰਗੀ ਤਰ੍ਹਾਂ ਅਦਬ-ਸਤਿਕਾਰ ਨਾਲ ਮੱਥਾ ਟੇਕ ਕੇ, ਧਨ-ਪਦਾਰਥ ਸਭ ਕੁਝ ਗੁਰੂ ਦਾ ਦਿੱਤਾ ਮੰਨਦਿਆਂ, ਸਿੱਖ ਗੁਰੂ ਅੱਗੇ ਬੜੀ ਨਿਮਰਤਾ ਨਾਲ ਬੇਨਤੀ ਕਰਦਾ ਹੈ ਕਿ ਹੇ ਗੁਰੂ ਜੀ! ਇਹ ਦੱਸੋ ਉਸ ਪਰਮ ਜੋਤੀ ਸਰੂਪ ਆਤਮਾ ਨੂੰ ਕਿਵੇਂ ਜਾਣਿਆਂ ਜਾਵੇ? ॥੧੯॥

ਦੋਹਰਾ ॥

**ਸਿੱਖਜ ਮਮੁਖਯੁ ਵਿਚਾਰਿ ਕੇ ਬੋਲੇ ਗੁਰੂ ਦਜਾਲ।**
**ਵ੍ਹੈ ਕਹਤ ਹੌਂ ਜੋ ਕਹਜੋ ਅਰਜਨ ਸੋਂ ਗੋਪਾਲ ॥੨੦॥**

**ਪਦ ਅਰਥ :** ਮਮੁਖਯੁ= ਮੁਕਤੀ ਦਾ ਚਾਹਵਾਨ । ਵਿਚਾਰਿ ਕੇ= ਸੋਚ, ਸਮਝ ਕੇ। ਵ੍ਹੈ= ਓਹੀ। ਕਹਤ ਹੌਂ= ਕਹਿੰਦਾ ਹਾਂ। ਕਹਜੋ= ਆਖਿਆ, ਕੀਤਾ। ਸੋਂ= ਸਾਥ, ਨੂੰ। ਗੋਪਾਲ= ਸ੍ਰੀ ਕ੍ਰਿਸ਼ਨ ਜੀ*।

**ਅਰਥ :** ਸਿੱਖ ਨੂੰ ਮੁਕਤੀ ਦਾ ਚਾਹਵਾਨ ਦੇਖ ਕੇ ਦਿਆਲੂ ਗੁਰੂ ਜੀ

---

* ਵਿਸ਼ਨੂੰ ਦੇ ੨੪ ਅਵਤਾਰਾਂ ਵਿੱਚੋਂ ਅੱਠਵੇਂ ਅਵਤਾਰ ਸ੍ਰੀ ਕ੍ਰਿਸ਼ਨ ਜੀ, ਜਿਨ੍ਹਾਂ ਦਾ ਜਨਮ ਵਸੁਦੇਵ ਦੀ ਇਸਤਰੀ ਦੇਵਕੀ ਦੀ ਕੁੱਖੋਂ ਮਥੁਰਾ ਦੀ ਜੇਲ੍ਹ ਵਿੱਚ ਹੋਇਆ ਅਤੇ ਇਨ੍ਹਾਂ ਦੀ ਪਰਵਰਿਸ਼ ਗੋਕਲ ਵਿੱਚ ਹੋਈ। ਸ੍ਰੀ ਕ੍ਰਿਸ਼ਨ ਜੀ ਬੜੇ ਨੀਤੀਵੇਤਾ ਅਤੇ ਯੋਧਾ ਸਨ, ਇਨ੍ਹਾਂ ਦੀ ਹਿੰਮਤ ਨਾਲ ਯਾਦਵਾਂ ਦਾ ਭਾਰੀ ਪ੍ਰਤਾਪ ਵਧਿਆ।
—ਇਨ੍ਹਾਂ ਨੇ ਕੰਸ ਨੂੰ ਮਾਰ ਕੇ ਆਪਣੇ ਨਾਨਾ ਉਗ੍ਰਸੈਨ ਨੂੰ ਮਥੁਰਾ ਦੇ ਸਿੰਘਾਸਨ 'ਤੇ

(ਬਾਕੀ ਅਗਲੇ ਪੰਨੇ 'ਤੇ)

Sri Satguru Jagjit Singh Ji eLibrary NamdhariElibrary@gmail.com

ਕਹਿਣ ਲੱਗੇ—(ਦੁਆਪਰ ਯੁਗ ਦੇ ਅਵਤਾਰੀ ਪੁਰਸ਼) ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ (ਗਿਆਨ ਦਾ ਉਪਦੇਸ਼) ਕੀਤਾ ਸੀ, ਓਹੀ ਗਿਆਨ (ਦਾ ਉਪਦੇਸ਼) ਮੈਂ ਤੈਨੂੰ ਦੇਂਦਾ ਹਾਂ ॥੨੦॥

ਦੋਹਰਾ ॥

**ਸ਼ਾਮ ਵੇਦ ਕੇ ਬਚਨ ਹੈਂ ਤਤ ਤ੍ਵੰ ਅਸਿ ਪਦ ਤੀਨ।**
**ਜਾਨਜੋ ਇਨ ਕੇ ਅਰਥ ਜਿਨ ਲਹਜੋ ਤਿਨ ਚੀਨ ॥੨੧॥**

**ਪਦ ਅਰਥ :** ਹੈਂ= ਹਨ । ਤਤ= ਈਸ਼ਰ, ਵਿਸ਼ਨੂੰ । ਤ੍ਵੰ= ਜੀਵ । ਅਸਿ= ਬ੍ਰਹਮਾ । ਪਦ= ਸ਼ਬਦ । ਇਨ ਕੇ= ਇਨ੍ਹਾਂ ਦੇ । ਜਿਨ= ਜਿਨ੍ਹਾਂ ਨੇ । ਲਹਜੋ= ਜਾਣ ਲਿਆ । ਅਰਥ= ਭਾਵ, ਸਿੱਧਾਂਤ । ਚੀਨ= ਜਾਣਨਾ (ਜਾਣ ਲਿਆ) ।

**ਅਰਥ :** (ਚਾਰ ਵੇਦਾਂ ਵਿੱਚੋਂ ਇਕ) ਸ਼ਾਮ ਵੇਦ ਦੇ ਬੋਲ ਹਨ—ਈਸ਼ਰ, ਜੀਵ ਅਤੇ ਬ੍ਰਹਮ ਇਹ ਤਿੰਨ ਸ਼ਬਦ ਹਨ । ਜਿਨ੍ਹਾਂ ਨੇ ਇਨ੍ਹਾਂ ਦੇ ਸਿੱਧਾਂਤ (ਭਾਵ) ਨੂੰ ਸਮਝ ਲਿਆ ਹੈ ॥੨੧॥

ਮਰਹਟਾ* ਛੰਦ ॥

**ਤਤ ਪਦ ਈਸ਼, ਜੀਵ ਤ੍ਵੰ ਪਦ ਹੈ, ਅਸਿ ਪਦ ਬ੍ਰਹਮ ਕਹਾਵੈ।**

---

(ਪਿਛਲੇ ਪੰਨੇ ਦੀ ਬਾਕੀ)

ਬਿਠਾਇਆ । ਕੌਰਵਾਂ ਤੇ ਪਾਂਡਵਾਂ ਦੇ ਯੁਧ ਵਿੱਚ ਆਪ ਨੇ ਬੜਾ ਵੱਡਾ ਹਿੱਸਾ ਲਿਆ।
—ਅਰਜਨ ਦੇ ਰਥਵਾਹੀ ਬਣ ਕੇ ਪਾਂਡਵਾਂ ਨੂੰ ਜਿੱਤ ਦਿਵਾਈ । ਆਪ ਨੇ ਗੀਤਾ ਦਾ ਉਪਦੇਸ਼ ਸੁਣਾ ਕੇ ਜੰਗ ਤੋਂ ਕਾਇਰ ਹੁੰਦੇ (ਭੱਜਦੇ) ਅਰਜਨ ਨੂੰ ਧੀਰਜ ਦਿੱਤਾ ਸੀ ।
—ਆਪ ਜੀ ਦੀਆਂ ਅੱਠ ਇਸਤਰੀਆਂ ਮੁੱਖ ਸਨ : ਰੁਕਮਣੀ, ਕਾਲਿਦੀ, ਮਿਤ੍ਰਵਿੰਦਾ, ਸਤਯਾ, ਨਾਗਨਿਜਿਤੀ, ਜਾਂਬਵਤੀ, ਸੁਸ਼ੀਲਾ, ਸਤਜ ਭਾਮਾ ਤੇ ਲਕਸ਼ਮਣਾ । ਇਨ੍ਹਾਂ ਤੋਂ ਛੁੱਟ ੧੬੧੦੦ ਹੋਰ ਵੀ ਦਸੀਦੀਆਂ ਹਨ ।
—ਆਪ ਜੀ ਦਾ ਦੇਹਾਂਤ ਸੋਮਨਾਥ (ਪ੍ਰਭਾਸ) ਵਿੱਚ ਹੋਇਆ । ਆਪ ਜੀ ਦੀ ਕੁਲ ਉਮਰ ੧੨੫ ਸਾਲ ਦੀ ਸੀ । (ਮਹਾਨਕੋਸ਼)

* ਮਰਹਰੀ, ਮਾਰਹਾ ਅਤੇ ਮਰਹੱਟਾ ਇਸ ਦੇ ਤਿੰਨ ਨਾਮ ਹਨ; ਇਹ ੨੯ ਮਾਤ੍ਰਾਂ ਦਾ ਛੰਦ ਹੈ । ਇਸ ਦੇ ਚਾਰ ਚਰਣ ਹੁੰਦੇ ਹਨ । ਪਹਿਲਾ ਬਿਸ੍ਰਾਮ ੧੦ 'ਤੇ, ਦੂਜਾ ਵਿਸ੍ਰਾਮ ੮ ਮਾਤ੍ਰਾ ਉੱਤੇ ਅਤੇ ਤੀਜਾ ਵਿਸ੍ਰਾਮ ੧੧ ਮਾਤ੍ਰਾ, ਗੁਰੁ ਲਘੁ 'ਤੇ ਹੈ ।
—ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

ਲਖਿ ਮੈਂ ਮਰਦਾਨਾ, ਉਰ ਬਿਸਮਾਨਾ, ਗੁਰੂ ਰਿਦੈ ਇਹੁ ਜਾਨਿ।
ਬੂਝਾ ਪੁਨ ਸੋਈ, ਤੁਮ ਕੋ ਹੋਈ ?, ਸਭਿ ਬਿਧਿ ਕਰੋ ਬਖਾਨ।
ਨਿਜ ਗਾਥ ਉਚਾਰੀ, ਪ੍ਰਭੂ ਅਗਾਰੀ, ਸੁਨਹੁ ਉਧਾਰਕ ਮੇਰ।
ਜਬ ਜਨਕ ਬਿਦੇਹੀ, ਤਬ ਨਰ ਦੇਹੀ, ਹੁਤੋ ਰਸੋਈ ਚੇਰ ॥੭੧॥

(ਦੇਵਲੂਤ ਰਾਖਸ਼ਸ਼ ਦੀ ਕਹਾਣੀ, ਪੂਰਬਾਰਧ ਅਧਿ. ੧੫)

Sri Satguru Jagjit Singh Ji eLibrary NamdhariElibrary@gmail.com

**ਮਾਯਾ ਤੇ ਯਹ ਭੇਦ ਤੀਨ ਹ੍ਵੈ ਏਕੈ ਬੇਦ ਬਤਾਵੈ।**
**ਕਹੋ ਗੁਰੂ ਜੀ ਏਕ ਬ੍ਰਹਮ ਤੇ ਤੀਨ ਭੇਦ ਕਯੋਂ ਭਾਖੇ।**
**ਕੈਸੇ ਭਏ, ਕੌਨ ਕੇ ਕੀਨੇ, ਕੌਨ ਰੂਪ ਅਭਿਲਾਖੇ ॥੨੨॥**

**ਪਦ ਅਰਥ :** ਕਹਾਵੈ= ਕਹਾਉਂਦਾ। ਤੂੰ= ਜੀਵ। ਤੇ= ਤੋਂ। ਯਹ= ਇਹ। ਹ੍ਵੈ= ਹੁੰਦੇ ਹਨ। ਭੇਦ= ਫ਼ਰਕ। ਏਕੈ= ਇਕ ਤੋਂ। ਬਤਾਵੈ= ਕਹਿੰਦਾ ਹੈ। ਕਹੋ= ਆਖੋ, ਦੱਸੋ। ਬ੍ਰਹਮ= ਪਰਮਾਤਮਾ। ਭਾਖੈ= ਆਖਦਾ, ਕਹਿੰਦਾ। ਕੈਸੇ= ਕਿਵੇਂ। ਭਏ= ਹੋਏ। ਕੌਨ ਕੇ= ਕਿਸ ਦੇ। ਕੌਨ= ਕਿਹੜਾ। ਅਭਿਲਾਖੇ= ਦਿਲ ਦੀ ਇੱਛਾ।

**ਅਰਥ :** (ਤਤ ਸ਼ਬਦ ਦਾ ਸੰਕੇਤ) ਈਸ਼ਵਰ, ਜੀਵ ਤੇ ਬ੍ਰਹਮ ਕਹਾਉਂਦਾ ਹੈ। ਇਕ ਮਾਇਆ ਤੋਂ (ਰਜੋ, ਸਤੋ, ਤਮੋ ਰੂਪ) ਤਿੰਨ ਭੇਦ ਹੁੰਦੇ ਹਨ, ਇਹ ਗੱਲ ਵੇਦ ਕਹਿੰਦਾ ਹੈ। ਵਾਚਯ ਸ਼ਬਦ ਦਾ ਸੰਕੇਤ ਰੂਪ ਠਹਿਰਾਇਆ ਅਰਥ।

ਸਿੱਖ ਫਿਰ ਸਵਾਲ ਕਰਦਾ ਹੈ—

ਗੁਰੂ ਜੀ! ਇਹ ਦੱਸੋ, ਵੇਦ ਬ੍ਰਹਮ ਤੋਂ ਤਿੰਨ ਭੇਦ ਕਿਉਂ ਕਹਿੰਦਾ ਹੈ ? ਇਹ ਕਿਵੇਂ ਹੋਏ ਅਤੇ ਕਿਸ ਦੇ ਕੀਤਿਆਂ ਹੋਏ ਹਨ ? ਦਰਅਸਲ ਇਹ ਸਰੂਪ ਹੈ ਕੀ ? ਇਸ ਦੇ ਜਾਣਨ ਦੀ ਇੱਛਾ, ਮੇਰੇ ਮਨ ਵਿੱਚ ਪੈਦਾ ਹੋਈ ਹੈ ॥੨੨॥

ਸਿੱਖ ਦਾ ਇਹ ਪ੍ਰਸ਼ਨ ਸੁਣ ਕੇ, ਗੁਰੂ ਉੱਤਰ ਦੇਂਦੇ ਹਨ :

### ਮਰਹਟਾ ਛੰਦ ॥

**ਏਕ ਬ੍ਰਹਮ ਚੈਤੰਨ ਅਖੰਡ ਤਾਂ ਤੇ ਉਪਜੀ ਇੱਛਾ।**
**ਤਾਂਹੀ ਕੋ ਮਾਯਾ ਕਹੀਯਤ ਹੈ ਨੀਕੇ ਸੁਨੀਓ ਸਿੱਛਾ।**
**ਮਾਯਾ ਜੜ੍ਹ ਚੈਤੰਨ ਬ੍ਰਹਮ ਕੋ ਤਾ ਮੇ ਭਯੋ ਅਭਾਸਾ।**
**ਸਤ ਰਜ ਤਮ ਤੀਨੋ ਉਪਜਾਏ ਤਿਨ ਤੇ ਦ੍ਵੈਤ ਬਿਲਾਸਾ ॥੨੩॥**

**ਪਦ ਅਰਥ :** ਚੈਤੰਨ (ਚੈਤੰਨਯ)= ਸੁਚੇਤ, ਹੋਸ਼ਿਆਰ। ਅਖੰਡ= ਨਾਸ ਰਹਿਤ। ਤਾਂ ਤੇ= ਉਸ ਪਰਮਾਤਮਾ ਤੋਂ। ਉਪਜੀ= ਪੈਦਾ ਹੋਈ। ਇੱਛਾ= ਭਾਵਨਾ, ਖ਼ਿਆਲ। ਤਾਂਹੀ= ਓਸੇ। ਕੋ =ਨੂੰ। ਕਹੀਯਤ= ਆਖਿਆ ਜਾਂਦਾ ਹੈ। ਨੀਕੇ= ਚੰਗੀ ਤਰ੍ਹਾਂ, ਧਿਆਨ ਨਾਲ। ਸਿੱਛਾ= ਸਿੱਖਿਆ, ਉਪਦੇਸ਼। ਤਾ ਮੇ= ਉਸ ਵਿੱਚ। ਭਯੋ= ਹੋਇਆ। ਅਭਾਸਾ= ਪ੍ਰਕਾਸ਼, ਪ੍ਰਛਾਵਾਂ। ਸਤ ਰਜ ਤਮ= ਸਤੋ, ਤਮੋ ਅਤੇ ਰਜੋ ਗੁਣ। ਉਪਜਾਏ= ਪੈਦਾ ਹੋਏ। ਤਿਨ ਤੇ= ਉਨ੍ਹਾਂ

Sri Satguru Jagjit Singh Ji eLibrary NamdhariElibrary@gmail.com

(ਤਿੰਨਾਂ ਗੁਣਾਂ) ਤੋਂ । ਬਿਲਾਸਾ= ਕਾਰਯ, ਜਗਤ ।

**ਅਰਥ** : ਇਕ ਸੁਚੇਤ ਅਬਿਨਾਸ਼ ਪਰਮਾਤਮਾ ਨੂੰ ਇਹ ਖ਼ਿਆਲ (ਇੱਛਾ) ਆਇਆ ਕਿ ਮੈਂ ਇਕ ਤੋਂ ਬਹੁਤੇ ਸਰੂਪ ਧਾਰ ਲਵਾਂ ।

ਬਸ, ਓਸੇ ਨੂੰ ਮਾਇਆ ਕਿਹਾ ਜਾਂਦਾ ਹੈ, (ਹੇ ਸਿੱਖ! ਮੇਰੀ ਇਸ) ਸਿੱਖਿਆ ਨੂੰ ਗਹੁ ਨਾਲ ਸੁਣ ।

ਦਰਅਸਲ ਮਾਇਆ, ਆਪਣੇ ਆਪ ਵਿੱਚ ਜੜ੍ਹ ਹੈ (ਚੱਲ-ਫਿਰ ਨਹੀਂ ਸਕਦੀ, ਆਪਣੀ ਮਰਜ਼ੀ ਨਾਲ ਕੁਝ ਵੀ ਕਰ ਨਹੀਂ ਸਕਦੀ) ਇਸ ਵਿੱਚ ਬ੍ਰਹਮ ਦਾ ਪ੍ਰਛਾਵਾਂ ਪਿਆ (ਤਾਂ ਉਹ ਮਾਇਆ ਪ੍ਰਸੂਤਾ ਹੋਈ, ਭਾਵ ਉਸ ਨੇ ਤਿੰਨ ਬੱਚਿਆਂ ਨੂੰ ਜਨਮ ਦਿੱਤਾ) ।

ਪ੍ਰਸ਼ਨ : ਉਹ ਕਿਹੜੇ ਹਨ ? ਉੱਤਰ—

ਸਤੋ, ਰਜੋ ਅਤੇ ਤਮੋ ਗੁਣ ਰੂਪ ਤਿੰਨ ਪੁੱਤਰ ਪਹਿਲਾਂ ਪੈਦਾ ਕੀਤੇ, ਫੇਰ ਉਨ੍ਹਾਂ ਤਿੰਨਾਂ ਤੋਂ ਇਹ ਦ੍ਵੈਸ਼ ਰੂਪ ਸੰਸਾਰ ਬਣਾਇਆ ॥੨੩॥

## ਮਰਹਟਾ ਛੰਦ ॥

**ਮਾਯਾ ਅਰੁ ਪ੍ਰਤਿਬਿੰਬ ਬ੍ਰਹਮ ਕੋ ਗੁਨਨ ਸਹਿਤ ਦ੍ਵੈ ਕੀਨੇ।**
**ਏਕ ਮਾਹਿ ਸਤ ਗੁਨ ਅਧਿਕਾਨੋ ਦੂਜੋ ਰਜ ਤਮ ਲੀਨੇ।**
**ਸਤ ਗੁਨ ਅਧਿਕ ਬਿੰਬ ਯੁਤ ਮਾਯਾ ਸੋਈ ਈਸ਼ ਕਹਾਯੋ।**
**ਤਮ ਗੁਨ ਅਧਿਕ ਬਿੰਬ ਯੁਤ ਮਾਯਾ ਪ੍ਰਗਟ ਜੀਵ ਪਦ ਪਾਯੋ ॥੨੪॥**

**ਪਦ ਅਰਥ** : ਅਰੁ= ਅਤੇ । ਪ੍ਰਤਿਬਿੰਬ= ਅਕਸ, ਪ੍ਰਛਾਵਾਂ । ਕੋ= ਦਾ । ਗੁਨਨ ਸਹਿਤ= ਤਿੰਨ ਗੁਣਾਂ ਸਮੇਤ । ਦ੍ਵੈ= ਦੋ । ਮਾਹਿ= ਵਿੱਚ । ਅਧਿਕਾਨੋ= ਜ਼ਿਆਦਾ, ਬਹੁਤਾ । ਰਜ= ਰਜੋ ਗੁਣ। ਤਮ= ਤਮੋ ਗੁਣ । ਲੀਨੇ= ਲੀਣ, ਸਮਾਉਣਾ । ਬਿੰਬ= ਪਰਛਾਵਾਂ । ਸੋਈ= ਓਹੀ । ਈਸ਼= ਈਸ਼ਵਰ । ਕਹਾਯੋ= ਸਦਾਇਆ ।

**ਅਰਥ** : ਮਾਇਆ (ਸ਼ਕਤੀ) ਤੇ ਬ੍ਰਹਮ ਨੇ ਪ੍ਰਤੀਬਿੰਬ ਗੁਣਾਂ ਸਮੇਤ ਦੋ ਬਣਾ ਦਿਤੇ ।

ਇੱਕ ਵਿੱਚ ਸਤੋ ਗੁਣ ਜ਼ਿਆਦਾ ਤੇ ਦੂਜੇ ਵਿੱਚ ਰਜੋ ਤੇ ਤੀਜੇ ਵਿੱਚ ਤਮੋ ਗੁਣ ਦਾ ਪ੍ਰਭਾਵ ਵਧੇਰੇ ਕਰਕੇ ਸਮਾ ਗਿਆ ।

ਜਿਸ ਵਿੱਚ ਮਾਇਆ ਤੇ ਸਤੋ ਗੁਣ ਦਾ ਅਸਰ ਜ਼ਿਆਦਾ ਸੀ, ਉਹ ਈਸ਼ਵਰ ਅਖਵਾਇਆ।

Sri Satguru Jagjit Singh Ji eLibrary NamdhariElibrary@gmail.com

ਜਿਸ ਵਿੱਚ ਤਮੋ ਗੁਣ ਸਹਿਤ ਮਾਇਆ ਦਾ ਪ੍ਰਭਾਵ ਵਧੇਰੇ ਕਰ ਕੇ ਸੀ, ਉਸ ਜੀਵ ਪਦਵੀ ਪਰਾਪਤ ਕੀਤੀ ॥੨੪॥

ਦੋਹਰਾ ॥

ਬਿੰਬਹਿ ਭੂਲਯੋ ਅਪਨ ਪੌ ਤਮ ਗੁਨ ਕੇ ਅਧਿਕਾਰ ।
ਮਾਯਾ ਕਰੀ ਵਚਿਤ੍ਰਤਾ ਕੀਨੇ ਜੀਵ ਅਪਾਰ ॥੨੫॥

**ਪਦ ਅਰਥ :** ਬਿੰਬਹਿ= ਅਕਸ ਦੇ ਪ੍ਰਭਾਵ ਕਰ ਕੇ । ਭੂਲਯੋ= ਭੁੱਲ ਗਿਆ । ਅਪਨ ਪੌ= ਆਪਣਾ ਆਪ, ਆਪਣਾ ਅਸਲੀ ਸਰੂਪ । ਅਧਿਕਾਰ= ਅਧਿਕਤਾ, ਅੰਦਰ ਤਮੋ ਗੁਣ ਵਧੇਰੇ ਹੋਣ ਕਰ ਕੇ । ਵਚਿਤ੍ਰਤਾ= ਹੈਰਾਨਗੀ, ਅਸਚਰਜਤਾ । ਅਪਾਰ=ਬੇਅੰਤ ।

**ਅਰਥ :** ਮਾਇਆ ਤੇ ਤਮੋ ਗੁਣ ਦੇ ਜ਼ਿਆਦਾ ਅਸਰ ਹੋਣ ਕਰਕੇ ਇਹ ਆਪਣਾ ਆਪ ਹੀ ਭੁੱਲ ਗਿਆ । ਮਾਇਆ ਨੇ ਅਜਿਹੀ ਅਸਚਰਜਤਾ (ਲੀਲ੍ਹਾ ਰਚ ਦਿੱਤੀ) ਪੈਦਾ ਕਰ ਦਿੱਤੀ ਕਿ ਅਨੇਕਾਂ ਪੈਦਾ ਕਰ ਦਿੱਤੇ ॥੨੫॥

ਦੋਹਰਾ ॥

ਸੋ ਪੀਛੈ ਕਰਿ ਕਹੇਂਗੇ ਜੀਵਨ ਕੇ ਸਭ ਕਰਮ ।
ਅਬੈ ਕਹਤ ਹੋਂ ਈਸ਼ ਕੋ ਰੂਪ ਸੀਲ ਗੁਨ ਧਰਮ ॥੨੬॥

**ਪਦ ਅਰਥ :** ਸੋ= ਉਹ । ਪੀਛੈ ਕਰਿ= ਗ੍ਰੰਥ ਦੇ ਪਿੱਛੇ ਜਾ ਕੇ । ਕਹੇਂਗੇ= ਆਖਾਂਗੇ । ਜੀਵਨ=ਜੀਵਾਂ ਦੇ । ਕਰਮ= ਕੰਮ-ਕਾਰ । ਅਬੈ= ਹੁਣ, ਪਹਿਲਾਂ । ਕਹਤ ਹੌਂ= ਕਹਿੰਦਾ ਹਾਂ । ਰੂਪ= ਰੰਗ-ਰੂਪ । ਸੀਲ= ਸੁਭਾਅ, ਆਦਤ ।

**ਅਰਥ :** ਹੇ ਸਿੱਖ ! ਜੀਵਾਂ ਦੇ ਸਾਰੇ ਚੰਗੇ-ਮਾੜੇ ਕਰਮਾਂ ਦਾ ਵੇਰਵਾ ਬਾਅਦ ਵਿੱਚ ਕਹਾਂਗੇ । ਪਹਿਲੋਂ ਹੁਣ ਈਸ਼ਵਰ ਦਾ ਰੂਪ, ਉਸ ਦੇ ਗੁਣ ਅਤੇ ਉਸ ਦਾ ਧਰਮ ਕੀ ਹੈ ? ਉਸ ਬਾਰੇ ਪਹਿਲੋਂ ਖੋਲ੍ਹ ਕੇ ਕਹਿੰਦੇ ਹਾਂ ॥੨੬॥

ਸ੍ਵੈਯਾ ॥

ਸ਼ੁਧ ਸਤੋ ਗੁਨ ਕੇ ਗੁਨ ਤੇ ਪ੍ਰਤਿਬਿੰਬ ਨ ਆਪਨੋ ਭੂਲਨ ਪਾਯੋ ।
ਮਾਯਾ ਖੈਂਚ ਕਰੀ ਅਪਨੇ ਵਸਿ ਈਸ਼੍ਵਰ ਹ੍ਵੈ ਸਰਬੱਗ ਕਹਾਯੋ ।
ਚੌਦਹ ਲੋਕ ਰਚੇ ਛਿਨ ਮੈ ਅਰੁ ਮੇਟਤ ਹੈ ਜਬ ਚਾਹ ਮਿਟਾਯੋ ।
ਸ਼ਕਤਿ ਅਨੰਤ ਕਹੈ ਸੁਖਦੇਵ ਵਹੈ ਪੁਰਸ਼ੋਤਮ ਬੇਦਨ ਗਾਯੋ ॥੨੭॥

Sri Satguru Jagjit Singh Ji eLibrary NamdhariElibrary@gmail.com

**ਪਦ ਅਰਥ :** ਗੁਨ= ਅਸਰ, ਪ੍ਰਭਾਵ । ਤੇ= ਕਰਕੇ, ਕਾਰਨ । ਪ੍ਰਤਿਬਿੰਬ= ਅਕਸ । ਖੈਂਚ= ਖਿੱਚ। ਕਰੀ= ਕੀਤੀ । ਵਸਿ= ਅਧੀਨ, ਕਾਬੂ । ਹ੍ਵੈ= ਹੋ ਕੇ। ਸਰਬੱਗ= ਸਰਬ ਗਿਆਤਾ, ਸਭ ਕੁਝ ਜਾਣਨ ਵਾਲਾ । ਰਚੇ= ਬਣਾ ਦਿੱਤੇ । ਅਰੁ= ਅਤੇ । ਮੇਟਤ ਹੈ= ਨਿਵਾਸ ਕਰ ਦੇਂਦਾ ਹੈ । ਜਬ ਚਾਹ= ਜਦੋਂ ਚਾਹੁੰਦਾ ਹੈ । ਮਿਟਾਯੋ= ਮਿਟਾਉਣਾ, ਖ਼ਤਮ ਕਰਨਾ । ਸ਼ਕਤਿ= ਸ਼ਕਤੀ, ਤਾਕਤ । ਕਹੈ= ਕਹਿੰਦਾ ਹੈ। ਵਹੈ= ਓਸੇ ਨੂੰ । ਪੁਰਸ਼ੋਤਮ= ਉੱਤਮ ਪੁਰਸ਼ । ਬੇਦਨ= ਵੇਦਾਂ ਵਿੱਚ । ਗਾਯੋ= ਕਿਹਾ।

**ਅਰਥ :** ਸ਼ੁੱਧ ਸਤੋ ਗੁਣ ਦੇ ਅਸਰ ਕਰ ਕੇ ਪ੍ਰਤਿਬਿੰਬੀ ਆਪਣਾ ਆਪਾ ਨਾ ਭੁੱਲ ਸਕਿਆ ।

ਮਾਇਆ ਨੇ ਆਪਣੇ ਵੱਲ ਖਿੱਚ ਕੇ ਆਪਣੇ ਅਧੀਨ ਕਰ ਲਿਆ, ਈਸ਼ਵਰ ਬਣ ਕੇ ਆਪਣੇ ਆਪ ਨੂੰ ਸਰਬ ਗਿਆਤਾ ਅਖਵਾਉਣ ਲੱਗਾ।

ਮਾਇਆ ਨਾਲ ਮਿਲ ਕੇ ਥੋੜ੍ਹੇ ਜਿੰਨੇ ਸਮੇਂ ਵਿੱਚ ਚੌਦਾਂ ਲੋਕਾਂ ਦੀ ਰਚਨਾ ਕੀਤੀ, ਫਿਰ ਜਦ ਦਿਲ ਕੀਤਾ ਇਸ ਸੰਸਾਰ ਦੀ ਬਣਾਵਟ ਨੂੰ ਖ਼ਤਮ ਕਰ ਦਿੱਤਾ ।

ਸੁਖਦੇਵ ਕਵੀ ਜੀ ਕਹਿੰਦੇ ਹਨ—ਉਸ ਈਸ਼ਵਰ ਵਿੱਚ ਬਹੁਤ ਵੱਡੀ ਤਾਕਤ ਹੈ, ਉਸ ਨੂੰ ਵੇਦਾਂ ਆਦਿ ਧਰਮ ਗ੍ਰੰਥਾਂ ਨੇ ਉੱਤਮ ਮਨੁੱਖ ਕਿਹਾ ਹੈ ॥੨੭॥

**ਸ੍ਵੈਯਾ ॥**

**ਆਪਨ ਹੀ ਚਤੁਰਾਨਨ ਹ੍ਵੈ ਸੁ ਸਥਾਵਰ ਜੰਗਮ ਜੀਵ ਉਪਾਵੈ।**
**ਰੱਛਕ ਹੈ ਸਬ ਕੋ ਹਰਿ ਹ੍ਵੈ ਅਰੁ ਜੀਵਕਾ ਤਾਹਿ ਕੀ ਤਾਹੀ ਪੁਚਾਵੈ।**
**ਰੁਦ੍ਰ ਹ੍ਵੈ ਅੰਤ ਸੰਘਾਰ ਕਰੈ ਸਭ ਕਾਲ ਕੋ ਕਾਲ ਹ੍ਵੈ ਸ੍ਰਿਸ਼ਟਿ ਖਪਾਵੈ।**
**ਇਉਂ ਜਬ ਖੇਲ ਵਿਸ੍ਵੰਭਰ ਕੋ ਜਿਮ ਬਾਲਕ ਖੇਲ ਖਿਲੌਨੇ ਮਿਟਾਵੈ ॥੨੮॥**

**ਪਦ ਅਰਥ :** ਚਤੁਰਾਨਨ (ਚਤੁਰ+ਆਨਨ)= ਚਾਰ ਮੂੰਹਾਂ ਵਾਲਾ, ਬ੍ਰਹਮਾ। ਹ੍ਵੈ= ਹੋ ਕੇ, ਬਣ ਕੇ । ਸਥਾਵਰ= ਇਕੋ ਜਗ੍ਹਾ ਟਿਕੇ ਰਹਿਣ ਵਾਲਾ, ਜੜ੍ਹ, ਅਚੱਲ, ਦਰੱਖ਼ਤ, ਪਹਾੜ ਆਦਿ । ਜੰਗਮ= ਤੁਰਨ-ਫਿਰਨ ਵਾਲਾ, ਜੋ ਇਕ ਜਗ੍ਹਾ ਟਿਕ ਨਾ ਬੈਠੇ । ਉਪਾਵੈ= ਪੈਦਾ ਕਰਦਾ ਹੈ । ਰੱਛਕ= ਰਾਖਾ । ਹਰਿ= ਵਿਸ਼ਨੂੰ । ਜੀਵਕਾ= ਰੋਜ਼ੀ-ਰੋਟੀ, ਖ਼ੁਰਾਕ । ਤਾਹਿ= ਉਨ੍ਹਾਂ (ਜੀਵਾਂ) । ਤਾਹੀ= ਉਸੇ ਜਗ੍ਹਾ, ਉਥੇ ਹੀ । ਪੁਚਾਵੈ= ਪਹੁੰਚਾਉਂਦਾ । ਰੁਦ੍ਰ= ਸ਼ਿਵ ਜੀ । ਅੰਤ= ਅਖੀਰ । ਸੰਘਾਰ= ਮਾਰਦਾ ਹੈ । ਕੋ= ਦਾ । ਕਾਲ ਹ੍ਵੈ= ਮੌਤ ਬਣ ਕੇ।

Sri Satguru Jagjit Singh Ji eLibrary NamdhariElibrary@gmail.com

ਸ੍ਰਿਸ਼ਟਿ= ਦੁਨੀਆ । ਖਪਾਵੈ= ਖ਼ਤਮ ਕਰਦਾ ਹੈ । ਜਬ= ਜਦੋਂ । ਖੇਲ= ਖੇਡ, ਤਮਾਸ਼ਾ। ਵਿਸ੍ਵੰਭਰ= ਵਿਸਵ, ਸੰਸਾਰ ਨੂੰ ਭਰਨ ਵਾਲਾ । ਜਿਮ= ਜਿਵੇਂ । ਖੇਡਿ= ਖੇਡ ਕੇ। ਮਿਟਾਵੈ= ਤੋੜ ਦੇਂਦਾ ।

**ਅਰਥ :** ਉਹ ਪਰਮਾਤਮਾ ਆਪ ਹੀ ਬ੍ਰਹਮਾ ਰੂਪ ਹੋ ਕੇ ਜੜ੍ਹ ਤੇ ਚੇਤਨ ਜੀਵਾਂ ਨੂੰ ਪੈਦਾ ਕਰਦਾ ਹੈ।

ਵਿਸ਼ਨੂੰ ਸਰੂਪ ਹੋ ਕੇ ਸਭ ਦਾ ਰਾਖਾ ਬਣਦਾ ਤੇ ਜਿੱਥੇ-ਜਿੱਥੇ ਕੋਈ ਬੈਠਾ ਹੈ, ਜਾਂ ਜਿੱਥੇ ਕਿਸੇ ਦੀ ਖ਼ੁਰਾਕ ਹੈ, ਉਥੇ ਹੀ ਉਸ ਨੂੰ ਖ਼ੁਰਾਕ ਪੁਚਾਂਦਾ ਹੈ।

ਫਿਰ ਆਪ ਹੀ ਸ਼ਿਵ ਜੀ ਬਣ ਕੇ ਅਖੀਰ ਸਭ ਨੂੰ ਮਾਰਦਾ ਹੈ, ਉਹ ਕਾਲ ਦਾ ਮਹਾਕਾਲ ਹੈ, ਸਾਰੀ ਸ੍ਰਿਸ਼ਟੀ ਦਾ ਵਿਨਾਸ਼ ਕਰਦਾ ਹੈ ।

ਇੰਜ ਜਦੋਂ ਇਹ ਸਾਰਾ ਜਗਤ-ਤਮਾਸ਼ਾ ਉਸ ਪਰਮਾਤਮਾ ਦਾ ਬਣਾਇਆ ਹੋਇਆ ਹੈ, ਜਿਵੇਂ ਇਕ ਬੱਚਾ ਪਹਿਲ਼ਾਂ ਖਿਡੌਣਿਆਂ ਨਾਲ ਖੇਡਦਾ ਹੈ; ਫਿਰ ਉਨ੍ਹਾਂ ਨੂੰ ਤੋੜ-ਭੰਨ ਦੇਂਦਾ ਹੈ ਤੇ ਇਨ੍ਹਾਂ ਨੂੰ ਤੋੜ-ਭੰਨ ਕਰਦਿਆਂ ਜ਼ਰਾ ਵੀ ਸੰਕੋਚ ਨਹੀਂ ਕਰਦਾ ਅਤੇ ਨਾ ਹੀ ਕੋਈ ਦਿਲ 'ਤੇ ਲਾਉਂਦਾ ਹੈ। ਉਵੇਂ ਹੀ ਉਹ ਪ੍ਰਭੂ, ਆਪ ਸ੍ਰਿਸ਼ਟੀ ਨੂੰ ਰਚਦਾ, ਪਾਲਦਾ-ਪੋਸਦਾ ਤੇ ਫਿਰ ਖ਼ਤਮ ਕਰਨ ਲੱਗਿਆਂ ਕੋਈ ਦੁੱਖ ਨਹੀਂ ਮਨਾਉਂਦਾ ॥੨੮॥

**ਦੋਹਰਾ ॥**

**ਤੀਨ ਦੇਹ ਹੈਂ ਈਸ਼ ਕੀ ਕਾਰਨ ਸੂਖਮ ਸਥੂਲ।**
**ਅਬ ਤਾਂ ਕੋ ਬਰਨਨ ਕਰੋਂ ਪੁਰਖ ਵੈਰਾਟ ਸਮੂਲ ॥੨੯॥**

**ਪਦ ਅਰਥ :** ਹੈਂ= ਹਨ । ਈਸ਼= ਈਸ਼ਵਰ । ਥੂਲ= ਸਥੂਲ, ਮੋਟੀ, ਦਿਸ ਰਹੀ । ਅਬ= ਹੁਣ । ਤਾਂ ਕੋ= ਉਨ੍ਹਾਂ ਤਿੰਨਾਂ ਦਾ । ਬਰਨਨ= ਵਿਆਖਿਆ, ਗੱਲ ਨੂੰ ਚੰਗੀ ਤਰ੍ਹਾਂ, ਖੁਲ੍ਹ ਕੇ ਆਖਣਾ । ਕਰੋਂ= ਕਰਦਾ ਹਾਂ । ਵੈਰਾਟ= ਫੈਲਿਆ ਹੋਇਆ, ਵਿਸਥਾਰ ਵਾਲਾ । ਸਮੂਲ= ਨਾਲ, ਮੁੱਢ ਨਾਲ ।

**ਅਰਥ :** ਹੇ ਸਿੱਖ ! ਈਸ਼ਵਰ ਦੀਆਂ ਤਿੰਨ ਦੇਹਾਂ ਹਨ—(ਇਕ) ਕਾਰਨ (ਦੂਜੀ) ਸੂਖਸ਼ਮ ਅਤੇ (ਤੀਜੀ) ਅਸਥੂਲ (ਮੋਟੀ ਦਿੱਸ ਰਹੀ) ਦੇਹ । ਹੁਣ ਉਨ੍ਹਾਂ ਤਿੰਨਾਂ ਦੇਹਾਂ ਦੀ ਖੋਲ੍ਹ ਕੇ ਵਿਆਖਿਆ ਕਰਦੇ ਹਾਂ (ਇਨ੍ਹਾਂ ਦੇਹਾਂ ਵਿੱਚ ਹੀ) ਉਹ ਪਰਮਾਤਮਾ ਮਿਲਿਆ ਹੋਇਆ ਹੈ ॥੨੯॥

**ਦੋਹਰਾ ॥**

**ਸਤ ਰਜ ਤਮ ਦੇਸ਼ ਪ੍ਰਲੈ ਇਸਥਿਤ ਉਤਪਤਿ ਕਾਲ ।**

Sri Satguru Jagjit Singh Ji eLibrary NamdhariElibrary@gmail.com

**ਅਬ੍ਯਾਕ੍ਰਿਤ ਹ੍ਰਿਨ੍ਯ ਗ੍ਰਭ ਵੈਸ਼੍ਵਾਨਰ ਵਸਤੁ ਵਿਸਾਲ॥੩੦॥**

**ਪਦ ਅਰਥ :** ਸਤ ਰਜ ਤਮ= ਸਤੋ ਰਜੋ ਤੇ ਤਮੋ ਮਾਇਆ ਦੇ ਤਿੰਨ ਗੁਣ। ਪ੍ਰਲੈ (ਪ੍ਰਲਯ)= ਚੰਗੀ ਤਰ੍ਹਾਂ ਲੀਣ ਹੋਣਾ*, ਲਯ ਨੂੰ ਪ੍ਰਾਪਤ ਹੋਣਾ। ਇਸਥਿਤ= ਟਿਕ ਕੇ ਬੈਠਣਾ, ਟਿਕਾਅ। ਉਤਪਤਿ= ਪੈਦਾਇਸ਼। ਕਾਲ= ਮੌਤ, ਮਰਨਾ। ਅਬ੍ਯਾਕ੍ਰਿਤ= (ਸੰ. ਅਵ੍ਯਾਕ੍ਰਿਤ) ਵਿਕਾਰ ਰਹਿਤ ਗੁਪਤ ਰੂਪ ਵਿਚ ਰਹਿਣ ਵਾਲਾ। ਹ੍ਰਿਨ੍ਯ ਗ੍ਰਭ= ਹਿਰਣ ਦੇ ਅੰਡੇ ਵਿੱਚ ਹੋਣ ਵਾਲਾ। ਰਿਗ ਵੇਦ ਵਿੱਚ ਲਿਖਿਆ ਕਿ ਸਭ ਤੋਂ ਪਹਿਲਾਂ ਹਿਰਨ ਗਰਭ ਹੋਇਆ। ਇਹ ਸਾਰੇ ਜੀਵਾਂ ਦਾ ਮਾਲਿਕ, ਆਕਾਸ਼ ਤੇ ਧਰਤੀ ਦਾ ਥੰਮ੍ਹ, ਸਰੀਰ ਤੇ ਆਤਮਾ ਦਾ ਦਾਤਾ, ਦੇਵਤਿਆਂ ਦਾ ਦੇਵਤਾ ਅਤੇ ਸਾਰੇ ਜੀਵਾਂ ਵਿੱਚ ਆਤਮਾ ਬਖ਼ਸ਼ਣ ਵਾਲਾ।

**ਅਰਥ :** ਸਤੋ, ਰਜੋ ਅਤੇ ਤਮੋ ਗੁਣ; ਦੇਸ਼, ਕਾਲ ਤੇ ਵਸਤੂ, ਉਤਪੱਤੀ, ਸਥਿਤੀ ਅਤੇ ਪਰਲੋ ਇਹ ਤਿੰਨ ਸਮੇਂ। ਅਬ੍ਯਾਕ੍ਰਿਤ, ਹਿਰਨ ਗਰਭ ਤੇ ਵੈਸ਼ਵਾਨਰ ਇਹ ਤਿੰਨ ਵਸਤੂਆਂ ਹਨ ॥੩੦॥

## ਚੌਪਈ ॥

**ਪ੍ਰਿਥਮ ਦੇਹ ਹੈ ਕਾਰਣ ਮਾਯਾ। ਜਾਂ ਕੇ ਬਲ ਸਭ ਜਗਤ ਉਪਾਯਾ।**
**ਤਾਂ ਕੀ ਆਦਿ ਨ ਕੋਊ ਲਹੈ। ਸੱਤ ਅਸੱਤ ਨ ਵੇਦੋ ਕਹੈ ॥੩੧॥**

**ਪਦ ਅਰਥ :** ਪ੍ਰਿਥਮ= ਪਹਿਲਾਂ, ਸਭ ਤੋਂ ਪਹਿਲਾਂ। ਜਾਂ ਕੇ ਬਲ= ਜਿਸ ਦੀ ਤਾਕਤ ਨਾਲ। ਉਪਾਯਾ= ਪੈਦਾ ਕੀਤਾ। ਤਾਂ ਕੀ= ਉਸ ਦੀ। ਆਦਿ= ਸ਼ੁਰੂਆਤ, ਮੁੱਢ। ਕੋਊ= ਕੋਈ ਵੀ। ਲਹੈ= ਲੈ ਸਕਦਾ। ਸੱਤ ਅਸੱਤ= ਸੱਚਾ ਝੂਠਾ।

**ਅਰਥ :** ਉਸ ਨੇ ਸਭ ਤੋਂ ਪਹਿਲਾਂ ਮਾਇਆ-ਸ਼ਕਤੀ ਨਾਲ ਕਾਰਣ ਸਰੀਰ ਬਣਾਇਆ। ਫੇਰ ਜਿਸ ਦੀ ਸਹਾਇਤਾ ਨਾਲ ਸੰਸਾਰ ਪੈਦਾ ਕੀਤਾ। ਉਸ ਪਰਮਾਤਮਾ ਦੀ ਨਾ ਕੋਈ ਸ਼ੁਰੂਆਤ ਜਾਣਦਾ ਹੈ ਤੇ ਨਾ ਹੀ ਅੰਤ। ਵੇਦ ਵੀ ਉਸ (ਮਾਇਆ) ਨੂੰ ਨਾ ਸੱਚੀ ਕਹਿੰਦਾ ਹੈ, ਨਾ ਝੂਠੀ ॥੩੧॥

---

* ਵਿਦਵਾਨਾਂ ਪਰਲੋ ਦੇ ਚਾਰ ਭੇਦ ਮੰਨੇ ਹਨ : ਨਿੱਤ, ਨੈਮਿੱਤਕ, ਪਰਾਕ੍ਰਿਤਕ ਅਤੇ ਅਤਯੰਤਕ ਪ੍ਰਲਯ।
ਰੋਜ਼ ਰਾਤ ਨੂੰ ਸੌਣਾ ਨਿੱਤ ਪਰਲੋ। ਬ੍ਰਹਮਾ ਦੇ ਸੌਣ ਦਾ ਨਾਮ ਨੈਮਿੱਤਕ ਪਰਲੋ। ਬ੍ਰਹਮਾ ਦੇ ਮਰਨ 'ਪੁਰ ਪਰਾਕ੍ਰਿਤਕ ਪਰਲੋ। ਗਿਆਨ ਦੁਆਰਾ ਆਤਮਾ ਪਰਮ-ਆਤਮਾ ਲੀਣਾ ਅਤਿਯੰਤਕ ਪਰਲੋ ਕਹਾਉਂਦੀ ਹੈ।

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਪਾਂਚ ਤਤ੍ਵ ਤਾਂ ਤੇ ਭਏ ਪ੍ਰਿਥਮੇ ਸੂਖਮ ਰੂਪ।
ਸਬਦ ਸਪਰਸ ਰੂਪ ਰਸ ਗੰਧ ਕਹਤ ਕਵਿ ਭੂਪ ॥੩੨॥

**ਪਦ ਅਰਥ :** ਤਾਂ ਤੇ= ਉਸ (ਮਾਇਆ) ਤੋਂ ਪ੍ਰਿਥਮੇ= ਪਹਿਲਾਂ। ਸੂਖਮ= ਬਰੀਕ। ਸਬਦ= ਆਵਾਜ਼। ਰੂਪ= ਸਰੂਪ, ਆਕਾਰ। ਸਪਰਸ= ਛੂਹਣਾ, ਨਾਲ ਲੱਗਣਾ। ਰਸ= ਸੁਆਦ। ਗੰਧ= ਵਾਸ਼ਨਾ, ਗੰਦੀ ਭੈੜੀ ਜਾਂ ਚੰਗੀ ਹਵਾ, ਦੁਰਗੰਧ, ਜਾਂ ਸੁਗੰਧ। ਕਹਤ= ਕਹਿੰਦੇ ਹਨ। ਕਵਿ ਭੂਪ= ਵੱਡੇ-ਵੱਡੇ ਕਵੀ ਸੱਜਣ।

**ਅਰਥ :** ਉਸ ਮਾਇਆ-ਸ਼ਕਤੀ ਤੋਂ ਪਹਿਲਾਂ ਅਸਥੂਲ ਤੱਤ (ਧਰਤੀ, ਆਕਾਸ਼, ਅਗਨੀ, ਹਵਾ, ਪਾਣੀ) ਬਣੇ। ਉਨ੍ਹਾਂ ਤੋਂ ਸੂਖਮ ਸਰੂਪ ਵਿੱਚ ਤੱਤ ਸ਼ਬਦ, ਸਪਰਸ਼, ਰੂਪ, ਰਸ, ਗੰਧ ਬਣੇ ਇਸ ਗੱਲ ਨੂੰ ਵੱਡੇ-ਵੱਡੇ ਕਵੀ ਜਨ ਕਹਿੰਦੇ ਹਨ ॥੩੨॥

ਮਰਹਟਾ ਛੰਦ ॥

ਇਨ ਕੀ ਸੂਖਜਮ ਦੇਹ ਭਈ ਸੋ ਹ੍ਰਿਨਜ ਗ੍ਰਭ ਕਹਾਵੈ।
ਸਭ ਜੀਵਨ ਕੇ ਆਪਨ ਹੀ ਤੇ ਲਿੰਗ ਸਰੀਰ ਬਨਾਵੈ।
ਇੰਦ੍ਰੀ ਮਨ ਬੁਧਿ ਪ੍ਰਾਣ ਸਭੈ ਯਹ ਸਭ ਕੇ ਰਚੇ ਵਿਚਾਰੀ।
ਕਹੀਏ ਸੂਤ੍ਰ ਆਤਮਾ ਸੋਈ ਸਭ ਹੀ ਵਿਧਿ ਨਿਰਧਾਰੀ ॥੩੩॥

**ਪਦ ਅਰਥ :** ਇਨ= ਇਨ੍ਹਾਂ (ਤੱਤਾਂ) ਦੀ। ਭਈ= ਹੋਈ। ਸੋ= ਉਹੀ। ਕਹਾਵੈ= ਅਖਾਉਂਦੀ। ਆਪਨ ਹੀ ਤੇ= ਆਪਣੇ ਆਪ ਤੋਂ। ਲਿੰਗ ਸਰੀਰ= ਬਹੁਤ ਹੀ ਸੂਖਮ। ਬਨਾਵੈ= ਬਣਾਉਂਦਾ। ਯਹ= ਇਹ। ਇੰਦ੍ਰੀ= ਇੰਦਰੇ, ਕਰਮ ਤੇ ਗਿਆਨ ਇੰਦਰੇ। ਰਚੇ= ਬਣਾਏ। ਵਿਚਾਰੀ= ਵਿਚਾਰੋ, ਜਾਣਨਾ ਕਰੋ। ਸੂਤ੍ਰ= ਆਸਰਾ। ਸੋਈ= ਓਹੀ। ਸਭ ਹੀ ਵਿਧਿ= ਸਾਰੇ ਤਰੀਕਿਆਂ ਨਾਲ। ਨਿਰਧਾਰੀ= ਮੰਨੀ ਹੈ, ਨਿਰਧਾਰਤ ਕੀਤੀ।

**ਅਰਥ :** ਇਨ੍ਹਾਂ ਦੀ ਪੈਦਾ ਕੀਤੀ ਹੋਈ ਸੂਖਸ਼ਮ ਦੇਹ, ਹਿਰਨ ਗਰਭ ਕਹਾਉਂਦੀ ਹੈ।

ਸਾਰੇ ਜੀਵਾਂ ਦੇ ਆਪਣੇ ਆਪ ਤੋਂ ਸੂਖਸ਼ਮ ਸਰੀਰ ਬਣਾਉਂਦੀ ਹੈ।

ਉਨ੍ਹਾਂ ਵਿੱਚ (ਪੰਜ ਗਿਆਨ ਇੰਦਰੇ ਤੇ ਪੰਜ ਕਰਮ) ਇੰਦਰੇ, ਮਨ, ਬੁੱਧ,

Sri Satguru Jagjit Singh Ji eLibrary NamdhariElibrary@gmail.com

(ਚਿੱਤ, ਅਹੰਕਾਰ) ਪ੍ਰਾਣ, ਇਨ੍ਹਾਂ ਤੋਂ ਸਾਰੇ (ਸਰੀਰ) ਬਣਾਏ ਵਿਚਾਰਨਾ ਕਰੋ।

ਸੋ, ਇਨ੍ਹਾਂ ਸਾਰਿਆਂ ਦੀ ਆਸਰਾ ਪਰਮ ਆਤਮਾ ਹੀ ਮੰਨਣਾ (ਨਿਰਣਾ) ਕੀਤੀ ਹੈ ॥੩੩॥

ਦੋਹਰਾ ॥

**ਸਥੂਲ ਤਤੂ ਪਾਂਚੋਂ ਪ੍ਰਗਟ ਤਿਨ ਤੇ ਸਭ ਬ੍ਰਹਮੰਡ।**
**ਨਭ ਅਰੁ ਪਵਨ ਸੁ ਤੇਜ ਜਲ ਔ ਪ੍ਰਿਥਵੀ ਨਵ ਖੰਡ ॥੩੪॥**

**ਪਦ ਅਰਥ :** ਸਥੂਲ= ਮੋਟੇ। ਤਿਨ ਤੇ= ਉਨ੍ਹਾਂ ਤੋਂ। ਬ੍ਰਹਮੰਡ= ਜਗਤ, ਸੰਸਾਰ। ਨਭ= ਆਕਾਸ਼। ਪਵਨ= ਹਵਾ, ਵਾਯੂ। ਅਰੁ= ਅਤੇ। ਤੇਜ= ਅੱਗ। ਔ= ਅਤੇ। ਨਵ= ਨੌਂ। ਖੰਡ= ਹਿੱਸੇ, ਟੁਕੜੇ, ਧਰਤੀ ਦੇ ਨੌ ਹਿੱਸੇ ਇਲਾਵ੍ਰਤ, ਭਦ੍ਰ, ਕੇਤੁਮਾਲ, ਹਰਿਵਰਕ, ਹਿਰਣਯ, ਰੰਮਕ, ਕੁਰੂ, ਕਿੰ ਪੁਰਸ਼, ਭਾਰਤ।

**ਅਰਥ :** ਮੁੱਖ ਤੌਰ 'ਤੇ (ਸਭ ਤੋਂ ਪਹਿਲਾਂ) ਪੰਜ ਤੱਤ ਪ੍ਰਗਟ ਹੋਏ, ਉਨ੍ਹਾਂ (ਪੰਜਾਂ ਤੱਤਾਂ) ਤੋਂ ਇਹ ਸਾਰਾ ਜਗਤ ਬਣਿਆ। ਅੱਗ, ਹਵਾ, ਪਾਣੀ, ਧਰਤੀ ਤੇ ਅਕਾਸ਼ ਅਤੇ (ਧਰਤੀ ਦੇ) ਨੌ ਹਿੱਸੇ (ਨੌ ਖੰਡ) ਬਣੇ ॥੩੪॥

*ਪੰਜ ਤਤ ਕਰਿ ਤੁਧੁ ਸ੍ਰਿਸਟਿ ਸਭ ਸਾਜੀ.....॥* *(ਅੰਗ ੭੩੫)*

ਦੋਹਰਾ ॥

**ਸਥੂਲ ਦੇਹ ਯਹ ਈਸ਼ ਕੀ ਸਥੂਲ ਤੱਤੂ ਕੀ ਜਾਨੁ।**
**ਯਾਹੀ ਮੇਂ ਸਭ ਜੀਵ ਕੀ ਦੇਹੀ ਲੀਜੈ ਮਾਨੁ ॥੩੫॥**

**ਪਦ ਅਰਥ :** ਸਥੂਲ= ਦਿਸ ਰਿਹਾ ਸਰੀਰ। ਯਹ= ਇਹ। ਜਾਨੁ= ਜਾਣੋ। ਯਾਹੀ= ਇਸੇ। ਮੇਂ= ਵਿੱਚ। ਲੀਜੈ ਮਾਨੁ= ਮੰਨ ਲਵੋ।

**ਅਰਥ :** ਇਹ ਦਿਸ ਰਹੀ ਮੋਟੀ-ਡਾਢੀ ਮਨੁੱਖਾ ਦੇਹੀ ਈਸ਼ਵਰ ਦੀ, ਵੱਡੇ ਤੱਤਾਂ (ਅੱਗ, ਹਵਾ, ਪਾਣੀ, ਧਰਤੀ ਤੇ ਅਕਾਸ਼) ਤੋਂ ਬਣੀ ਜਾਣਨਾ ਕਰੋ। ਇਸੇ ਵਿੱਚ ਹੀ ਸਾਰੇ ਜੀਵਾਂ ਦੀ ਉਤਪੱਤੀ ਮੰਨਣਾ ਕਰੋ ॥੩੫॥

ਹੁਣ ਈਸ਼ਵਰ ਦਾ ਮੋਟਾ-ਮੋਟਾ ਵੈਰਾਟ ਸਰੂਪ ਕਹਿੰਦੇ ਹਨ-

ਕਬਿੱਤ ॥

**ਸਿਰ ਹੈ ਆਕਾਸ਼ ਸ੍ਵਾਸ ਨਾਸਕਾ ਪਵਨ ਵਾਸ,**
**ਸੂਰ ਸਸਿ ਨੈਨ ਮੁਖ ਅਨਲ ਕੋ ਕਰੁ ਹੈ।**

Sri Satguru Jagjit Singh Ji eLibrary NamdhariElibrary@gmail.com

ਹਰ ਹਰਿ ਭੁਜਾ ਦੋਊ ਹਿਯੇ ਚਤੁਰਾਨਨ ਹੈ,
ਉਦਰ ਸਕਲ ਲੋਕ ਬਾਨੀ ਬੇਦ ਰਰੁ ਹੈ।
ਪ੍ਰਬਤ ਅਸਤ ਰੋਮ ਸਕਲ ਬਨਾਸਪਤੀ
ਮੇਘ ਮਾਲ ਬੀਰਜ ਪਤਾਲ ਪਾਵ ਤਰੁ ਹੈ।
ਅਲੱਖ ਅਰੂਪ ਜਾ ਕੀ ਮਹਿਮਾ ਅਨੂਪ ਦੇਖੋ,
ਵਹੈ ਵਿਸ਼੍ਵ ਭੂਪ ਵਹੈ ਵਿਸ਼੍ਵ ਰੂਪ ਧਰੁ ਹੈ॥੩੬॥

**ਪਦ ਅਰਥ :** ਨਾਸਕਾ= ਨਾਸਾਂ, ਨੱਕ ਦੇ ਦੋ ਸੁਰਾਖ। ਪਵਨ= ਹਵਾ। ਸੂਰ= ਸੂਰਜ। ਸਸਿ= ਚੰਦ੍ਰਮਾ। ਨੈਨ= ਅੱਖਾਂ। ਅਨਲ= ਅੱਗ। ਕੋ= ਨੂੰ। ਕਰੁ ਹੈ= ਕਰਦਾ ਹੈ। ਹਰੁ= ਸ਼ਿਵ ਜੀ। ਹਰਿ= ਵਿਸ਼ਨੂੰ। ਭੁਜਾ= ਬਾਹਵਾਂ। ਹਿਯੇ= ਹਿਰਦਾ। ਚਤੁਰਾਨਨ (ਚਤੁਰ+ਆਨਨ)= ਚਾਰ ਮੂੰਹਾਂ ਵਾਲਾ, ਬ੍ਰਹਮਾ। ਉਦਰ= ਪੇਟ। ਬਾਨੀ= ਬੋਲੀ, ਆਵਾਜ਼। ਰਰੁ ਹੈ= ਉਚਾਰਦੇ ਹਨ। ਅਸਤ= ਹੱਡੀਆਂ। ਰੋਮ= ਵਾਲ। ਬਨਾਸਪਤੀ= ਜੰਗਲਾਤ। ਮੇਘ= ਬੱਦਲ। ਮਾਲ= ਮਾਲਾ, ਪੰਗਤੀ, ਸਾਰੇ। ਵਹੈ= ਓਹੀ। ਪਾਵ= ਪੈਰ। ਤਰੁ= ਹੇਠਾਂ। ਅਰੂਪ= ਸਰੀਰ ਤੋਂ ਬਿਨਾਂ। ਧਰੁ ਹੈ= ਧਰਦਾ ਹੈ। ਅਨੂਪ= ਜਿਸ ਦੀ ਉਪਮਾ ਨਾ ਕੀਤੀ ਜਾ ਸਕੇ। ਭੂਪ= ਰਾਜਾ। ਰੂਪ= ਅਕਾਰ।

**ਅਰਥ :** ਅਕਾਸ਼ ਸਿਰ, ਸ੍ਵਾਸ ਨਾਸਾਂ, ਹਵਾ ਸੁਗੰਧੀ, ਸੂਰਜ ਤੇ ਚੰਦਰਮਾ ਦੋ ਅੱਖਾਂ ਅਤੇ ਅੱਗ ਨੂੰ ਮੂੰਹ ਬਣਾਉਣਾ ਕੀਤਾ ਹੈ।

ਸ਼ਿਵ ਜੀ ਤੇ ਵਿਸ਼ਨੂੰ (ਇਹ) ਦੋਨੋਂ ਬਾਹਵਾਂ ਹਨ ਅਤੇ ਬ੍ਰਹਮਾ ਦਿਲ ਹੈ, ਬਾਕੀ ਸੰਸਾਰੀ ਲੋਕ ਪੇਟ ਅਤੇ ਜੋ ਲੋਕ ਵੇਦ ਪੜ੍ਹਦੇ ਹਨ, ਇਹ ਉਸ ਦੀ ਬੋਲੀ ਹੈ।

ਪਹਾੜ ਹੱਡੀਆਂ, ਸਾਰੀ ਜੰਗਲਾਤ (ਲੱਕੜ, ਬੇਲ-ਬੂਟੇ, ਦਰਖ਼ੱਤ) ਇਹ ਉਸ ਦੇ ਵਾਲ ਹਨ ਤੇ ਸਮੁੱਚੇ ਬੱਦਲ ਵੀਰਯ; ਜ਼ਮੀਨ ਹੇਠਲਾ ਹਿੱਸਾ ਪੈਰ ਹਨ।

ਸ਼ਕਲ-ਸੂਰਤ ਤੋਂ ਬਿਨਾਂ ਹੈ, ਜੋ ਆਪਣੇ ਆਪ ਜਾਣਨ ਤੋਂ ਰਹਿਤ ਤੇ ਜਿਸ ਦੀ (ਇਸ ਨਿੱਕੀ ਜਹੀ ਜ਼ਬਾਨ ਨਾਲ ਸਿਫ਼ਤ ਨਾ ਕੀਤੀ ਜਾ ਸਕੇ, ਉਹੋ ਹੀ ਸਾਰੇ ਜਗਤ ਦਾ ਰਾਜਾ ਅਤੇ ਉਹ ਆਪ ਹੀ ਸਭ ਸਰੀਰ ਧਾਰ ਰਿਹਾ ਹੈ ॥੩੬॥

Sri Satguru Jagjit Singh Ji eLibrary NamdhariElibrary@gmail.com

## ਦੋਹਰਾ ॥

**ਸਮਝਜੋ ਪੁਰਖ ਵੈਰਾਟ ਜੋ, ਕੀਨੋ ਆਪ ਬਖਾਨ।**
**ਕਬ ਤੇ ਹੈ, ਕਬ ਲੌ ਰਹੈ, ਕਹੀਏ ਸਭੈ ਪ੍ਰਮਾਨ ॥੩੭॥**

**ਪਦ ਅਰਥ :** ਸਮਝਜੋ= ਜਾਣ ਲਿਆ। ਵੈਰਾਟ= ਵਿਸ਼੍ਵ ਸਰੂਪ। ਕੀਨੋ= ਕੀਤਾ। ਆਪ= ਆਪ ਨੇ। ਬਖਾਨ= ਕਿਹਾ। ਕਬ= ਕਦੋਂ। ਤੇ= ਦਾ। ਲੌ= ਤਾਈਂ, ਤੱਕ। ਰਹੈ= ਰਹੇਗਾ। ਸਭੈ= ਸਾਰਾ ਹੀ। ਕਹੀਏ= ਆਖੋ, ਤੁਸੀਂ ਕਹੋ। ਪ੍ਰਮਾਨ*= ਉਦਾਹਰਣ।

---

* ਕਿਸੇ ਵਾਕ ਨੂੰ ਸਿੱਧ (ਸਪੱਸ਼ਟ) ਕਰਨ ਵਾਸਤੇ ਉਸ ਨਾਲ ਢੁੱਕਵੀਂ ਗੱਲ ਸੁਣਾਉਣੀ ਪ੍ਰਮਾਣ ਕਹਿੰਦੇ ਹਨ। ਵਿਦਵਾਨਾਂ ਨੇ ੮ ਪ੍ਰਮਾਣ ਮੰਨੇ ਹਨ—ਪ੍ਰਤੱਖ, ਅਨੁਮਾਨ, ਉਪਮਾਨ, ਸ਼ਬਦ, ਅਰਥਾਪਤੀ, ਅਨੁਉਪਲਬਧੀ, ਸੰਭਵ ਅਤੇ ਐਤਿਹਜ ਪ੍ਰਮਾਣ।

**ਪ੍ਰਤੱਖ :** ਅੰਤਹਕਰਣ ਦੇ ਮਿਲਾਪ ਨਾਲ ਅੱਖਾਂ ਆਦਿ ਦੇ ਗਿਆਨ ਰਾਹੀਂ ਹੋਈ ਜਾਣਕਾਰੀ ਪ੍ਰਤੱਖ ਪ੍ਰਮਾਣ ਕਹਾਉਂਦੀ ਹੈ।

੧) ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥ (ਪੰਨਾ ੪੬੪)

੨) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥ (੯੫੭)

**ਅਨੁਮਾਨ ਪ੍ਰਮਾਣ :** ਕਾਰਣ ਦੁਆਰਾ ਕਾਰਜ ਦਾ ਗਿਆਨ ਹੋਣਾ ਅਨੁਮਾਨ ਪ੍ਰਮਾਣ ਅਖਵਾਉਂਦਾ ਹੈ—

ਧੂਮ ਤੇ ਆਗ ਰਹੈ ਨ ਦੁਰੀ ਜਿਮ, ਤਿਉਂ ਛਲ ਤੇ ਤੁਮ ਕੋ ਲਖਿ ਪਾਯੋ ॥...੧੫੫੪॥
(ਦਸਮ ਗ੍ਰੰਥ, ਕ੍ਰਿਸ਼ਨਾਵਤਾਰ, ਪੰਨਾ ੪੫੪)

**ਉਪਮਾਨ ਪ੍ਰਮਾਣ :** ਕਿਸੇ ਪ੍ਰਸਿੱਧ ਚੀਜ਼ ਨੂੰ ਦੇਖ ਕੇ ਉਸ ਦੇ ਬਰਾਬਰ ਕਿਸੇ ਅਣਦੇਖੀ ਵਸਤੂ ਨੂੰ ਜਾਣਨਾ ਉਪਮਾਨ ਪ੍ਰਮਾਣ ਹੈ। ਗਾਂ ਵਰਗਾ ਰੋਝ, ਕੁੱਤੇ ਵਰਗਾ ਬਘਿਆੜ, ਬਿੱਲੀ ਜੇਹਾ ਬਾਘ ਅਤੇ ਇੱਲ੍ਹ ਸਮਾਨ ਬਾਜ਼ ਸਮਝਣਾ ਇਹ ਉਪਮਾਨ ਪ੍ਰਮਾਣ ਹੈ।

**ਸ਼ਬਦ ਪ੍ਰਮਾਣ :** ਧਾਰਮਿਕ ਗ੍ਰੰਥਾਂ ਦੇ ਸ਼ਬਦ ਜਾਂ ਲੋਕ ਮੁਹਾਵਰਾ ਸ਼ਬਦ ਪ੍ਰਮਾਣ ਕਹਾਉਂਦਾ ਹੈ—

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ!
ਹਰਿ ਕਰਤਾ ਆਪਿ ਮੁਹਹੁ ਕਢਾਏ ॥ (ਪੰਨਾ ੩੦੮)
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ (ਜਪੁ, ਪੰਨਾ ੮)

**ਅਰਥਾਪਤੀ ਪ੍ਰਮਾਣ :** ਇਕ ਗੱਲ ਪੂਰੀ ਨਾ ਹੋਣ 'ਤੇ ਆਪਣੇ ਕੰਮ ਦੀ ਸਫਲਤਾ ਵਾਸਤੇ ਜੋ ਦੂਸਰਾ ਖ਼ਿਆਲ ਪੈਦਾ ਕਰੇ ਇਹ ਅਰਥਾਪਤੀ ਪ੍ਰਮਾਣ ਹੈ :

ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥
(ਪੰਨਾ ੩੦੬)

(ਬਾਕੀ ਅਗਲੇ ਪੰਨੇ 'ਤੇ)

Sri Satguru Jagjit Singh Ji eLibrary NamdhariElibrary@gmail.com

ਅਰਥ : ਹੇ ਗੁਰੂ ਜੀ ! ਵਿਸ਼੍ਵ ਸਰੂਪ ਪਰਮਾਤਮਾ ਬਾਰੇ ਜੋ ਆਪ ਨੇ ਵਰਣਨ ਕੀਤਾ ਹੈ, ਉਸ ਨੂੰ ਤਾਂ ਮੈਂ ਚੰਗੀ ਤਰ੍ਹਾਂ ਸਮਝ ਲਿਆ ਹੈ, ਹੁਣ ਕਿਰਪਾ ਕਰ ਕੇ ਇਹ ਦੱਸੋ ਉਸ ਦਾ ਜਨਮ ਕਦੋਂ ਹੋਇਆ ਸੀ ? ਅਤੇ ਉਹ ਕਦ ਤੱਕ ਜਿਉਂਦਾ ਰਹੇਗਾ ? ਕੋਈ ਉਦਾਹਰਣ ਦੇ ਕੇ ਆਖੋ ! ਸਿੱਧ ਕਰੋ ॥੩੭॥

ਗੁਰੂ ਸਿੱਖ ਨੂੰ ਕਹਿੰਦੇ ਹਨ—

ਦੋਹਰਾ ॥

**ਬ੍ਰਹਮਾ ਹੀ ਕੀ ਆਯੁ ਲੌਂ ਯਾ ਕੋ ਬਧਯੋ ਪ੍ਰਮਾਨ ।**
**ਸੁਨ ਅਬ ਤੋ ਸੋਂ ਕਹਤ ਹੌਂ ਜੋ ਹੈ ਸਬੈ ਬਿਧਾਨ ॥੩੮॥**

**ਪਦ ਅਰਥ :** ਆਯੁ= ਉਮਰ । ਲੌਂ= ਤੱਕ, ਤਾਈਂ । ਯਾ ਕੋ= ਇਸ ਦੇ । ਪ੍ਰਮਾਨ= ਸਮਾਨ, ਬਰਾਬਰ । ਬਧਯੋ= ਬੱਝਾ ਹੋਇਆ । ਸੁਨ= ਸੁਣਨਾ ਕਰ । ਤੋ ਸੋਂ= ਤੈਨੂੰ । ਕਹਤ ਹੌਂ= ਕਹਿੰਦਾ ਹਾਂ । ਜੋ= ਜਿਹੜਾ । ਸਬੈ= ਸਾਰੀ । ਬਿਧਾਨ= ਮਿਰਜਾਦਾ, ਕਾਨੂੰਨ ।

**ਅਰਥ :** ਹੇ ਸਿੱਖ ! ਬ੍ਰਹਮਾ ਦੀ ਜਿੰਨੀ ਲੰਮੀ ਉਮਰ ਤੱਕ ਇਹ ਲੰਬਾਈ

---

*(ਪਿਛਲੇ ਪੰਨੇ ਦੀ ਬਾਕੀ)*

*ਅਨੁਉਪਲਬਧੀ ਪ੍ਰਮਾਣ : ਜਿਥੇ ਕਿਸੇ ਵਸਤੂ ਦੀ ਪ੍ਰਤੀਤੀ ਨਾ ਹੋਵੇ ਅਨੁ-ਉਪਲਬਧੀ ਪ੍ਰਮਾਣ ਕਹਿੰਦੇ ਹਨ ।*

*੧) ਸਾਤੋ ਅਕਾਸ ਸਾਤੋ ਪਤਾਰ ॥ ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰ ॥*
*(ਅਕਾਲ ਉਸਤਤ, ਪੰਨਾ ੩੮)*

*੨) ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ*
*ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥ (ਪੰਨਾ ੬੯੫)*

*ਸੰਭਵ ਪ੍ਰਮਾਣ : ਜਿਸ ਜਗ੍ਹਾ ਕਿਸੇ ਗੱਲ (ਚੀਜ਼) ਦਾ ਹੋਣਾ ਮੁਮਕਿਨ ਮੰਨਿਆ ਜਾਵੇ ਇਹ ਸੰਭਵ ਪ੍ਰਮਾਣ ਹੈ । ਜਿਵੇਂ ਚਾਰ ਬੰਦੇ ਰਲ ਕੇ ਚਾਰੇ ਦਿਸ਼ਾਵਾਂ ਦੇ ਕੋਨਿਆਂ ਤੋਂ ਫੜ ਕੇ ਹਿਮਾਲੀਆ (ਸੁਮੇਰ ਪਰਬਤ) ਨੂੰ ਹਿਲਾ ਕੇ ਉਸ ਨੂੰ ਜੜ੍ਹਾਂ ਤੋਂ ਉਖਾੜ ਕੇ ਰੱਖ ਦੇਣ। ਜਿਵੇਂ ਇਹ ਗੱਲ ਹੋ ਨਹੀਂ ਸਕਦੀ, ਕੋਈ ਵੀ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ, ਇਸ ਨੂੰ ਸੰਭਵ ਪ੍ਰਮਾਣ ਕਹਿੰਦੇ ਹਨ ।*

*ਐਤਿਹਜ ਪ੍ਰਮਾਣ : ਜਿਸ ਤੋਂ ਆਖਣ ਵਾਲੇ ਦਾ ਨਾਂ-ਥਹੁ-ਪਤਾ ਨਾ ਜਾਣਿਆ ਜਾਵੇ ਪਰ ਗੱਲ ਹੈ ਜ਼ਰੂਰ, ਉਸ ਨੂੰ ਐਤਿਹਜ ਪ੍ਰਮਾਣ ਕਿਹਾ ਹੈ, ਇਸ ਨੂੰ ਪ੍ਰੰਪਰਾ ਵੀ ਕਹਿੰਦੇ ਹਨ—*

*੧) ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥*
*ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥ (ਅੰਗ ੧੧੦੫)*

*੨) ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥ (ਪੰਨਾ ੮੫੮)*

Sri Satguru Jagjit Singh Ji eLibrary NamdhariElibrary@gmail.com

ਵਧੀ ਹੋਈ ਹੈ । (ਐ ਸਿੱਖ ! ਤੂੰ ਮੇਰੀ ਗੱਲ ਧਿਆਨ ਨਾਲ ਸੁਣ) ਮੈਂ ਤੈਨੂੰ ਕਹਿੰਦਾ ਹਾਂ, ਜਿਸ ਤਰ੍ਹਾਂ ਇਹ ਸੰਸਾਰ ਦਾ ਵਾਧਾ ਹੋਇਆ ਹੈ, ਜਾਂ ਜਿਵੇਂ ਜਗਤ ਦਾ ਨਿਯਮ ਬਣਿਆ ਹੈ ॥੩੮॥

ਸ੍ਵੈਯਾ ॥

**ਸੱਤ੍ਰਹ ਲਾਖ ਹਜ਼ਾਰ ਅਠਾਈਸ ਹੈ ਯੁਗ ਸਤ ਚਹੂੰ ਪਗ ਜਾਨੋ ।**
**ਬਾਰਹ ਲਾਖ ਹਜ਼ਾਰ ਛਿਆਨਵੇਂ ਤੇਤਾ ਤਹਾਂ ਪਗ ਤੀਨ ਬਖਾਨੋ ।**
**ਆਠਹ ਲਾਖ ਹਜ਼ਾਰ ਜੋ ਚੌਸਠ ਦ੍ਵਾਪੁਰ ਦ੍ਵੈ ਪਗ ਧਰਮ ਕੇ ਮਾਨੋ ।**
**ਚਾਰ ਸੁ ਲਾਖ ਬਤੀਸ ਹਜ਼ਾਰ ਕੋ ਹੈ ਕਲਿ ਏਕ ਪਗੈ ਠਹਰਾਨੋ ॥੩੯॥**

**ਪਦ ਅਰਥ :** ਸੱਤ੍ਰਹ= ੧੭ । ਅਠਾਈਸ= ੨੮ । ਯੁਗ ਸਤ= ਸਤਜੁਗ । ਚਹੂੰ= ੪, ਚਾਰ । ਪਗ= ਪੈਰ । ਤੇਤਾ= ਤ੍ਰੇਤਾ ਜੁਗ । ਤਹ= ਉਥੇ । ਬਖਾਨੋ= ਕਹਿੰਦੇ । ਜੋ= ਜਿਹੜਾ । ਚੌਸਠ= ੬੪ । ਮਾਨੋ= ਮੰਨੋ, ਜਾਣੋ, ਸਮਝੋ । ਪਗੈ= ਪੈਰ 'ਤੇ । ਕੋ= ਦਾ । ਠਹਰਾਨੋ= ਟਿਕਿਆ ਹੋਇਆ ।

ਇਥੇ ਕਵੀ ਜੀ ਚਾਰ ਜੁਗਾਂ ਦੀ ਉਮਰ ਦੱਸਦੇ ਹਨ :

**ਅਰਥ :** ਸਤਜੁਗ ਦਾ ਸਮਾਂ ਸਤਾਰਾਂ ਲੱਖ, ਅਠਾਈ ਹਜ਼ਾਰ (੧੭,੨੮੦੦੦) ਸਾਲ ਦੱਸੀਦੀ ਹੈ ਤੇ ਚਾਰ (ਸਤ, ਯੱਗ, ਤਪ ਤੇ ਦਾਨ) ਪੈਰ ਜਾਣਨਾ ਕਰੋ ।

ਤ੍ਰੇਤੇ ਜੁਗ ਦਾ ਸਮਾਂ ਬਾਰਾਂ ਲੱਖ, ਛਿਆਨਵੇਂ ਹਜ਼ਾਰ (੧੨,੯੬੦੦੦) ਸਾਲ ਅਤੇ ਇਸ ਦੇ ਤਿੰਨ (ਯੱਗ, ਤਪ, ਦਾਨ) ਪੈਰ ਕਹਿੰਦੇ ਹਨ ।

ਦੁਆਪੁਰ ਜੁਗ ਦੀ ਉਮਰ ਅੱਠ ਲੱਖ, ਚੌਂਠ ਹਜ਼ਾਰ (੮,੬੪੦੦੦) ਸਾਲ ਤੇ ਇਸ ਦੇ ਦੋ ਪੈਰ (ਯੱਗ ਤੇ ਦਾਨ) ਮੰਨਦੇ ਹਨ ।

ਕਲਜੁਗ ਦਾ ਸਮਾਂ ਚਾਰ ਲੱਖ, ਬੱਤੀ ਹਜ਼ਾਰ (੪,੩੨੦੦੦) ਸਾਲ, ਇਹ ਇਕ ਪੈਰ ਦਾਨ 'ਤੇ ਹੀ ਖੜਾ ਹੈ । ਧਰਮ ਦੇ ਚਾਰ ਅੰਗ : ਸੰਤੋਖ, ਤਪ, ਸਤ ਤੇ ਨਾਮ-ਕੀਰਤਨ ।

....ਪਗ ਚਾਰੇ ਧਰਮੁ ਧਿਆਨੁ ਜੀਉ ॥ (ਅੰਗ ੪੪੫)

ਇਕੋ ਪੈਰ ਦਾਨ ਹੀ ਬਾਕੀ ਰਹਿ ਗਿਆ । ਅਰਥਾਤ—ਸਤ, ਤਪ, ਯੱਗ ਤੇ ਦਾਨ ਵਿੱਚ ਤਦ ਹੀ ਸਫ਼ਲ ਰਿਹਾ ਜੇਕਰ ਨਾਮ ਸੀ ।

ਤ੍ਰੇਤਾ ਵੀ ਇਸੇ ਕਰਕੇ ਕਾਮਯਾਬ ਹੋਇਆ ਜੇਕਰ ਤਪ ਯੱਗ ਦਾਨ ਦੇ ਨਾਲ ਰਿਹਾ ।

Sri Satguru Jagjit Singh Ji eLibrary NamdhariElibrary@gmail.com

ਦੁਆਪੁਰ ਯੁਗ ਵਿੱਚ ਵੀ ਯੱਗ ਤੇ ਦਾਨ ਤਦ ਹੀ ਠੀਕ ਰਹੇ, ਜਿੰਨਾਂ ਚਿਰ ਤੱਕ ਨਾਮ ਨਾਲ ਜੁੜੇ ਰਹੇ, ਜਿੱਥੇ ਵੀ ਨਾਮ-ਸਿਮਰਨ ਤੋਂ ਟੁੱਟੇ ਉਲਟ ਹੁੰਦਾ ਗਿਆ।

ਕਲਜੁਗ ਵਿੱਚ ਕੇਵਲ ਤੇ ਕੇਵਲ ਦਾਨ ਹੀ ਰਹਿ ਗਿਆ। ਦਾਨ ਵੀ ਤਾਂ ਸਫ਼ਲ ਹੈ, ਜੇਕਰ ਨਾਮ ਦਾ ਜਾਪ ਹੋਵੇ ਬਰਕਤਾਂ ਸਿਰਫ ਨਾਮ ਵਿੱਚ ਹਨ। ਨਾਮ ਤੋਂ ਬਿਨਾਂ ਸਾਰੀਆਂ ਬਰਕਤਾਂ ਉਡ ਜਾਂਦੀਆਂ ਹਨ।

ਹਰੇਕ ਯੁੱਗ ਦਾ ਧਰਮ ਵੱਖੋ-ਵੱਖ ਧਰਮ ਸੀ : ਸਤਜੁਗ ਵਿੱਚ ਧਿਆਨ, ਤ੍ਰੇਤੇ ਜੁਗ ਵਿੱਚ ਯੱਗ। ਦੁਆਪੁਰ ਵਿੱਚ ਪਾਠ-ਪੂਜਾ ਆਦਿ ਅਤੇ ਕਲਜੁਗ ਵਿੱਚ ਨਾਮ-ਸਿਮਰਨ ਪ੍ਰਧਾਨ ਮੰਨਿਆਂ ਜਾਂਦਾ ਹੈ।

### ਦੋਹਰਾ ॥

**ਲਾਖ ਤਿਤਾਲੀ ਵਰਖ ਅਰੁ ਬੀਤੇ ਬੀਸ ਹਜ਼ਾਰ।**
**ਏਕ ਚੌਕੜੀ ਯੁਗਨ ਕੀ ਤੋ ਕੋ ਕਹਯੋ ਬਿਚਾਰ ॥੪੦॥**

**ਪਦ ਅਰਥ :** ਤਿਤਾਲੀ= ਤਿਰਤਾਲੀ, ੪੩। ਵਰਖ= ਸਾਲ, ਵਰ੍ਹਾ, ਜੇ ਕਰ ਚਾਰੇ ਜੁਗਾਂ ਦਾ ਸਮਾਂ ਲੋੜੀਏ ਤਾਂ ੪੩,੨੦੦੦੦ ਸਾਲ ਬਣਦੇ ਹਨ। ਅਰੁ= ਅਤੇ। ਬੀਤੇ= ਬੀਤ ਜਾਣ। ਚੌਕੜੀ= ਇਕੱਠ, ਜੋੜ। ਤੋ ਕੋ= ਤੇਰੇ ਕੋ, ਤੈਨੂੰ। ਕਹਯੋ= ਕਿਹਾ ਹੈ।

**ਅਰਥ :** ਤਿਰਤਾਲੀ ਲੱਖ ਅਤੇ ਵੀਹ ਹਜ਼ਾਰ ਸਾਲ। ਚਾਰੇ ਜੁਗਾਂ ਨੂੰ ਇਕੱਠੇ ਕਰ ਲਈਏ ਤਾਂ ਇਸ ਨੂੰ ਇਕ ਚੌਕੜੀ ਕਿਹਾ ਜਾਂਦਾ ਹੈ ॥੪੦॥

### ਦੋਹਰਾ ॥

**ਐਸੀ ਐਸੀ ਚੌਕੜੀ, ਯੁਗ ਜਬ ਜਾਇ ਹਜ਼ਾਰ।**
**ਬ੍ਰਹਮਾ ਜੂ ਕੋ ਏਕ ਦਿਨ, ਤਬ ਕਹੀਯਤ ਨਿਰਧਾਰ ॥੪੧॥**

**ਪਦ ਅਰਥ :** ਐਸੀ ਐਸੀ= ਐਹੋ ਜਿਹੀਆਂ। ਚੌਕੜੀ= ਇਕੱਠੇ, ਸੁਮੇਲ। ਜਬ= ਜਦੋਂ। ਜਾਇ= ਬੀਤ ਜਾਵੇ। ਜੂ= ਜੀ, ਸਤਕਾਰ ਵਾਚਕ ਸ਼ਬਦ ਹੈ। ਕੋ= ਦਾ। ਤਬ= ਉਦੋਂ, ਉਸ ਵੇਲੇ। ਕਹੀਯਤ= ਕਿਹਾ ਜਾਂਦਾ ਹੈ। ਨਿਰਧਾਰ= ਨਿਰਣਾ ਕੀਤਾ ਜਾਂਦਾ ਹੈ, ਪੱਕੇ ਤੌਰ 'ਤੇ ਕਿਹਾ ਜਾਂਦਾ ਹੈ, ਨੀਯਤ ਕੀਤਾ ਹੈ।

**ਅਰਥ :** ਇਹੋ ਜਿਹੀਆਂ ਜਦੋਂ ਚਾਰ ਚਾਰ ਯੁਗਾਂ ਦੀਆਂ ਇਕ ਹਜ਼ਾਰ ਚੌਕੜੀ ਬੀਤ ਜਾਵੇ। ਉਸ ਵਕਤ ਨੂੰ ਬ੍ਰਹਮਾ ਦਾ ਇਕ ਦਿਨ ਆਖਿਆ

Sri Satguru Jagjit Singh Ji eLibrary NamdhariElibrary@gmail.com

ਜਾਂਦਾ ਹੈ ॥੪੧॥

ਦੋਹਰਾ ॥

**ਜੇਤੇ ਯੁਗ ਕੋ ਦਿਨ ਕਹਯੋ, ਤੇਤੀ ਹੈ ਪੁਨ ਰਾਤਿ।**
**ਸ੍ਰਿਸਟਿ ਰਚੇ ਦਿਨ ਕੇ ਉਦੇ, ਰਾਤ ਪ੍ਰਲੈ ਹ੍ਵੈ ਜਾਤਿ ॥੪੨॥**

**ਪਦ ਅਰਥ :** ਜੇਤੇ= ਜਿੰਨੇ। ਕੋ= ਦੀ। ਕਹਯੋ= ਕਿਹਾ। ਤੇਤੀ= ਓਨੀ। ਪੁਨ= ਫੇਰ। ਸ੍ਰਿਸਟਿ ਰਚੇ= ਦੁਨੀਆਂ ਬਣਾਉਂਦਾ। ਉਦੇ= ਚੜ੍ਹਿਆਂ। ਪ੍ਰਲੈ= ਖ਼ਤਮ, ਨਾਸ। ਹ੍ਵੈ ਜਾਤਿ= ਹੋ ਜਾਂਦੀ ਹੈ।

**ਅਰਥ :** (ਬ੍ਰਹਮਾ ਦੇ) ਜਿੰਨੇ ਜੁਗਾਂ ਦਾ ਦਿਨ ਕਿਹਾ ਹੈ, ਓਨੀ ਹੀ (ਜੁਗਾਂ ਦੀ) ਰਾਤ ਆਖੀ ਗਈ ਹੈ। (ਬ੍ਰਹਮਾ) ਦਿਨ ਚੜ੍ਹਿਆਂ ਇਸ ਦੁਨੀਆਂ ਨੂੰ ਬਣਾਉਂਦਾ ਹੈ, ਜਦ (ਬ੍ਰਹਮਾ ਦੀ) ਰਾਤ ਪੈ ਜਾਂਦੀ ਹੈ, ਇਹ ਸ੍ਰਿਸ਼ਟੀ ਨਾਸ ਹੋ ਜਾਂਦੀ ਹੈ ॥੪੨॥

ਦੋਹਰਾ ॥

**ਬ੍ਰਹਮਾ ਹੀ ਕੇ ਦਿਵਸ ਕੋ ਕਲਪ ਕਹੈਂ ਸਭ ਤਾਤ।**
**ਜਾ ਮਹਿ ਚੌਦਹ ਇੰਦ੍ਰ ਹ੍ਵੈ ਰਾਜ ਕਰਤ ਮਿਟਿ ਜਾਤ ॥੪੩॥**

**ਪਦ ਅਰਥ :** ਕਲਪ= ਬ੍ਰਹਮਾ ਦਾ ਇਕ ਦਿਨ। ਕੋ= ਨੂੰ। ਕਹੈਂ= ਕਹਿੰਦੇ ਹਨ। ਤਾਤ= ਹੇ ਪਿਆਰੇ! ਜਾ= ਜਿਸ। ਮਹਿ= ਵਿੱਚ। ਹ੍ਵੈ= ਹੋ ਜਾਣ। ਮਿਟਿ ਜਾਤ= ਖ਼ਤਮ ਹੋ ਜਾਣ।

**ਅਰਥ :** ਹੇ ਮੇਰੇ ਮਿੱਤਰ! ਬ੍ਰਹਮਾ ਦੇ ਇਕ ਦਿਨ ਨੂੰ ਸਾਰੇ (ਵਿਦਵਾਨ-ਲੋਕ) ਕਲਪ ਕਹਿੰਦੇ ਹਨ। ਜਿਸ ਵਿੱਚ (ਸਵਰਗ 'ਚ ਰਹਿਣ ਵਾਲੇ) ੧੪ ਇੰਦਰ, ਰਾਜ ਕਰਦੇ-ਕਰਦੇ, ਮਰ-ਖਪ ਜਾਣ ॥੪੩॥

ਦੋਹਰਾ ॥

**ਬਰਖ ਤੀਨ ਸੈ ਸਾਠ ਕੋ ਇਨ ਦਿਵਸਨ ਕੋ ਹੋਇ।**
**ਆਯੁ ਦਿਬਜ ਸੌ ਬਰਖ ਕੀ ਬ੍ਰਹਮਾ ਜੂ ਕੀ ਜੋਇ ॥੪੪॥**

**ਪਦ ਅਰਥ :** ਸੈ= ਸੌ। ਸਾਠ= ੬੦। ਕੋ= ਦਾ। ਇਨ= ਇਨ੍ਹਾਂ। ਦਿਵਸਨ= ਦਿਨਾਂ। ਹੋਇ= ਹੁੰਦਾ ਹੈ। ਆਯੁ= ਉਮਰ। ਦਿਬਜ= ਦੇਵਤੇ, ਸਵਰਗ ਵਿੱਚ ਰਹਿਣ ਵਾਲੇ ਦੇਵਤਿਆਂ ਦੀ। ਜੂ= ਜੀ। ਜੋਇ=ਦੇਖੋ।

**ਅਰਥ :** (ਮਾਤ ਲੋਕ ਦੇ) ਇਨ੍ਹਾਂ ਤਿੰਨ ਸੌ (੩੬੦) ਸੱਠ ਦਿਨਾਂ ਦਾ ਸਾਲ

Sri Satguru Jagjit Singh Ji eLibrary NamdhariElibrary@gmail.com

ਹੁੰਦਾ ਹੈ (ਇਹ ਦੇਵਤਿਆਂ ਦਾ ਇਕ ਦਿਨ ਗਿਣਿਆ ਜਾਂਦਾ ਹੈ)। ਦੇਵਤਿਆਂ ਦੇ ਸੌ ਸਾਲ (ਪੂਰੇ ਹੋਣ 'ਤੇ) ਬ੍ਰਹਮਾ ਦੀ ਉਮਰ ਪੂਰੀ ਹੁੰਦੀ ਦੇਖਣਾ ਕਰੋ ॥੪੪॥

ਦੋਹਰਾ ॥

ਬ੍ਰਹਮਾ ਜੂ ਕੇ ਜਨਮ ਤੇ ਪ੍ਰਗਟ ਹੋਤ ਸੰਸਾਰ।
ਮਹਾਂ ਪ੍ਰਲਯ ਹੈ ਮਰਨ ਤੇ ਯਹੈ ਬਾਤ ਨਿਰਧਾਰ ॥੪੫॥

**ਪਦ ਅਰਥ :** ਤੇ= ਉੱਤੇ, ਹੋਣ 'ਤੇ। ਪ੍ਰਗਟ= ਪੈਦਾ ਹੁੰਦਾ, ਬਣਦਾ ਹੈ। ਹੋਤ= ਹੁੰਦਾ। ਹੈ= ਹੁੰਦੀ। ਯਹੈ= ਇਹੋ। ਬਾਤ= ਗੱਲ। ਨਿਰਧਾਰ= ਨਿਰਣਾ, ਯਕੀਨ, ਪੱਕੀ, ਵਿਸ਼ਵਾਸ ਕਰ ਲੈ।

**ਅਰਥ :** ਬ੍ਰਹਮਾ ਜੀ ਦੇ ਜਨਮ ਨਾਲ ਇਹ ਜਗਤ ਬਣਦਾ ਹੈ। ਜਿਸ ਵੇਲੇ ਸਾਰੀ (ਉਮਰ ਭੋਗ ਕੇ ਬ੍ਰਹਮਾ) ਮਰ ਜਾਂਦਾ ਹੈ, ਤਦ ਵੱਡੀ ਪਰਲੋ ਹੋ ਜਾਂਦੀ ਹੈ ॥੪੫॥

ਦੋਹਰਾ ॥

ਕਹੋਂ ਕਹਾਂ ਲਗਿ ਈਸ਼ ਕੀ ਮਾਯਾ ਕੋ ਵਿਸਥਾਰ।
ਤਾਂਹੀ ਤੇ ਸੰਛੇਪ ਸੋਂ ਕਹਿ ਕਛੁ ਕੀਯੋ ਵਿਚਾਰ ॥੪੬॥

**ਪਦ ਅਰਥ :** ਕਹੋਂ= ਆਖਾਂ। ਕਹਾਂ ਲਗਿ= ਕਿਥੋਂ ਤੱਕ। ਕੋ= ਦਾ। ਵਿਸਥਾਰ= ਖਲੇਰਾ, ਲੰਬਾਈ ਤੇ ਚੌੜਾਈ, ਫੈਲਾਅ। ਤਾਂਹੀ ਤੇ= ਉਸੇ ਤੋਂ। ਇਸੇ ਕਰ ਕੇ। ਸੰਛੇਪ= ਥੋੜ੍ਹਾ ਜਿਹਾ, ਸੰਕੋਚਵਾਂ। ਸੋਂ= ਨਾਲ। ਕਹਿ= ਕਹਿੰਦਾ ਹਾਂ। ਕੀਯੋ= ਕੀਤਾ। ਵਿਚਾਰ= ਵੇਰਵਾ, ਨਿਰਣਾ।

**ਅਰਥ :** ਮੈਂ ਉਸ ਈਸ਼ੂਰ ਦੀ ਮਾਇਆ-ਸ਼ਕਤੀ ਦਾ ਖਿਲਾਰਾ ਕਿਥੋਂ ਤੱਕ ਬਿਆਨ ਕਰ ਕੇ ਦੱਸ ਸਕਦਾ ਹਾਂ। (ਇਸ ਲਈ) ਥੋੜ੍ਹਾ ਜਿੰਨਾਂ (ਕੁਝ-ਕੁ) ਵਿਚਾਰ-ਵਟਾਂਦਰਾ ਹੀ ਕੀਤਾ ਹੈ ॥੪੬॥

ਦੋਹਰਾ ॥

ਤਤ ਪਦ ਈਸਰ ਕੋ ਕਹਯੋ ਤੋਹ ਸਕਲ ਵਿਸਤਾਰ।
ਅਬ ਸੁਨ ਤੂੰ ਪਦ ਜੀਵ ਕੋ ਜਯੋਂ ਨਸਾਇ ਸੰਸਾਰ ॥੪੭॥

**ਪਦ ਅਰਥ :** ਤਤ (ਤਤ੍ਵ)= ਬ੍ਰਹਮ, ਪਰਮਾਤਮਾ, ਜਗਤ ਦਾ ਮਾਲਕ। ਕੋ= ਦਾ। ਕਹਯੋ= ਆਖਿਆ। ਤੋਹ= ਤੈਨੂੰ। ਸਕਲ= ਸਾਰਾ। ਵਿਸਤਾਰ= ਵਿਸਥਾਰ ਨਾਲ, ਕਿਸੇ ਗੱਲ ਨੂੰ ਖੋਲ੍ਹ ਕੇ ਬਿਆਨ ਕਰਨਾ। ਪਦ= ਦਰਜਾ,

Sri Satguru Jagjit Singh Ji eLibrary NamdhariElibrary@gmail.com

ਰੁਤਬਾ। ਅਬ= ਹੁਣ। ਤੂੰ= ਤੇਰਾ, ਜੀਵ। ਨਸਾਇ= ਨਾਸ।

**ਅਰਥ :** ਹੇ ਸਿੱਖ! ਪਰਮਾਤਮਾ ਦਾ ਜੋ ਰੁਤਬਾ ਹੈ ਉਸ ਬਾਰੇ ਤੈਨੂੰ ਬੜੀ ਚੰਗੀ ਤਰ੍ਹਾਂ ਖੋਲ੍ਹ ਕੇ ਦੱਸ ਦਿੱਤਾ ਹੈ। ਤੈਨੂੰ ਜੋ ਜੀਵ ਪਦਵੀ ਮਿਲੀ ਹੈ, ਉਸ ਬਾਰੇ ਤੂੰ ਬੜੇ ਧਿਆਨ ਨਾਲ ਸੁਣ! ਮੈਂ ਉਸ ਦਾ ਵੇਰਵੇ ਸਹਿਤ ਬਿਆਨ ਕਰਦਾ ਹਾਂ, ਜਿਸ ਨਾਲ ਤੇਰੇ ਦਿਲ ਵਿੱਚੋਂ ਇਸ ਨਾਸਵਾਨ ਜਗਤ ਦੀ ਮਮਤਾ ਦਾ ਵਿਨਾਸ਼ ਹੋ ਜਾਵੇਗਾ ॥੪੭॥

## ਮਰਹਟਾ ਛੰਦ ॥

**ਜੋ ਪਹਿਲੇ ਉਤਪਤਿ ਈਸ਼ ਕੀ ਵਹੀ ਜੀਵ ਜਾਨੋ।**
**ਵਾ ਕੇ ਸੁਧ ਸਤੋ ਗੁਨ ਯਾ ਕੇ ਰਜ ਤਮ ਅਧਿਕ ਬਖਾਨੋ।**
**ਸਤ ਰਜ ਤਮ ਏ ਤੀਨੋ ਗੁਨ ਮਾਯਾ ਤੇ ਕਹਿ ਆਏ।**
**ਤਿਨ ਕੇ ਲੱਛਨ ਕ੍ਰਿਪਾ ਸਿੰਧੁ ਤੁਮ ਮੋਹ ਨ ਭਿੰਨ ਸੁਨਾਏ ॥੪੮॥**

**ਪਦ ਅਰਥ :** ਜੋ= ਜਿਹੜੀ। ਉਤਪਤਿ= ਪੈਦਾਇਸ਼। ਵਹੀ= ਓਹੀ, ਓਵੇਂ ਹੀ। ਵਾ ਕੇ= ਉਸ ਦੇ। ਰਜ ਤਮ= ਰਜੋ ਤੇ ਤਮੋ ਗੁਣ। ਬਖਾਨੋ= ਕਹਿੰਦਾ ਹਾਂ। ਯਾ ਕੇ= ਇਸ (ਜੀਵ) ਦੇ। ਏ= ਇਹ ਸਾਰੇ। ਤੇ= ਤੋਂ। ਕਹਿ ਆਏ= ਪਿੱਛੇ ਆਖ ਆਏ ਹਾਂ। ਲੱਛਨ= ਚਿੰਨ੍ਹ, ਨਿਸ਼ਾਨੀਆਂ। ਸਿੰਧੁ= ਸਮੁੰਦਰ। ਕ੍ਰਿਪਾ ਸਿੰਧੁ= ਕਿਰਪਾ ਦਾ ਸਮੁੰਦਰ। ਮੋਹ= ਮੈਨੂੰ। ਭਿੰਨ= ਵੱਖਰੇ-ਵੱਖਰੇ।

**ਅਰਥ :** ਜਿਵੇਂ ਸਭ ਤੋਂ ਪਹਿਲਾਂ ਈਸ਼ੂਰ ਦੀ ਪੈਦਾਇਸ਼ ਕਹੀ, ਉਸੇ ਤਰ੍ਹਾਂ ਜੀਵ ਦੀ ਪੈਦਾਵਰ ਮੰਨਣਾ ਕਰੋ। ਜਿਵੇਂ (ਈਸ਼ਵਰ) ਵਿੱਚ ਸ਼ੁਧ ਸਤੋ ਗੁਣ ਜ਼ਿਆਦਾ ਹੈ, ਇਸੇ ਤਰ੍ਹਾਂ ਜੀਵ ਵਿੱਚ ਰਜੋ ਤੇ ਤਮੋ ਗੁਣ ਵਧੇਰੇ ਕਹੇ ਹਨ। (ਹੇ ਕਿਰਪਾ ਦੇ ਖ਼ਜ਼ਾਨੇ ਗੁਰੂ ਜੀ!) ਤੁਸੀਂ ਪਿੱਛੇ ਕਹਿ ਆਏ ਹੋ ਕਿ ਸਤੋ, ਰਜੋ ਤੇ ਤਮੋ ਇਹ ਜੋ ਤਿੰਨੇ ਗੁਣ ਹਨ, ਇਹ ਸਭ ਮਾਇਆ ਤੋਂ ਬਣੇ ਹਨ। ਉਨ੍ਹਾਂ ਦੀ ਜੋ ਪਹਿਚਾਨ ਹੈ, ਉਹ ਮੈਨੂੰ ਵੱਖਰੀ ਕਰ ਕੇ ਨਹੀਂ ਸੁਣਾਈ (ਦੱਸੀ)? ॥੪੮॥

ਗੁਰੂ ਸਿੱਖ ਨੂੰ ਸਮਝਾਉਂਦੇ ਹਨ—

## ਦੋਹਰਾ ॥

**ਸਕਲ ਬਸਤੁ ਕੋ ਗਯਾਨ ਉਰ ਬੁਧਿ ਵਿਮਲ ਜਬ ਹੋਇ।**

Sri Satguru Jagjit Singh Ji eLibrary NamdhariElibrary@gmail.com

ਯਹੀ ਸਤੋ ਗੁਨ ਜਾਨੀਏ ਕਹਤ ਸਿਆਨੇ ਲੋਇ॥੪੯॥

**ਪਦ ਅਰਥ :** ਸਕਲ= ਸਾਰੇ। ਕੋ= ਦਾ। ਗਯਾਨ= ਜਾਣਕਾਰੀ। ਉਰ= ਹਿਰਦਾ, ਦਿਲ। ਬੁਧਿ= ਅਕਲ। ਵਿਮਲ= ਸਾਫ਼, ਮੈਲ ਤੋਂ ਬਿਨਾਂ। ਜਬ= ਜਦੋਂ। ਹੋਇ= ਹੋ ਜਾਵੇ। ਯਹੀ= ਇਹੋ ਹੀ। ਜਾਨੀਏ= ਜਾਣ ਲਵੋ। ਲੋਇ= ਲੋਕ, ਬੰਦੇ।

**ਅਰਥ :** ਜਿਸ ਵੇਲੇ ਸਾਰੀਆਂ ਚੀਜ਼ਾਂ ਦੀ ਦਿਲ ਵਿੱਚ ਜਾਣਕਾਰੀ ਹੋ ਜਾਵੇ ਅਤੇ ਜਦ ਬੁੱਧੀ ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਜਾਵੇ। ਸਿਆਣੇ ਬੰਦੇ ਇਸੇ ਨੂੰ ਸਤੋ ਗੁਣ ਕਹਿੰਦੇ ਹਨ ॥੪੯॥

ਦੋਹਰਾ ॥

ਲੋਭ ਲੀਏ ਬਿਵਹਾਰ ਜੋ, ਸੋ ਰਜ ਗੁਨ ਪਹਚਾਨ।
ਆਲਸਯ ਨਿੰਦ੍ਰਾ ਵਿਕਲਤਾ ਮੋਹ ਤਮੋ ਗੁਨ ਜਾਨ॥੫੦॥

**ਪਦ ਅਰਥ :** ਲੋਭ= ਲਾਲਚ। ਲੀਏ= ਵਾਸਤੇ, ਕਰ ਕੇ। ਬਿਵਹਾਰ= ਲੈਣ ਦੇਣ ਕਰਨਾ। ਸੋ= ਉਹ। ਪਹਚਾਨ= ਪਛਾਣੋ। ਆਲਸਯ= ਢਿੱਲਾਪਨ। ਵਿਕਲਤਾ= ਘਬਰਾਹਟ, ਦਿਲ ਦਾ ਕਾਹਲਾ ਪੈਣਾ।

**ਅਰਥ :** ਲਾਲਚ ਵਿੱਚ ਫਸ ਕੇ ਜੋ ਲੈਣ ਦੇਣ ਕਰਨਾ, ਇਸ ਨੂੰ ਰਜੋ ਗੁਣ ਪਛਾਣਨਾ ਕਰੋ। ਜਿਸ ਆਦਮੀ ਨੂੰ ਦਰਿਦ੍ਰ 'ਤੇ ਨੀਂਦ ਤੇ ਦਿਲ ਵਿੱਚ ਕਾਹਲਾਪਨ ਅਤੇ ਹਰ ਵੇਲੇ ਘਰ-ਪਰਿਵਾਰ ਦੀ ਮਮਤਾ ਹੀ ਘੇਰਾ ਪਾਈ ਰੱਖਦੀ ਹੈ, ਜਾਣਨਾ ਕਰੋ ਇਹ ਤਮੋ ਗੁਣ ਹੈ ॥੫੦॥

ਸ੍ਵੈਯਾ ॥

ਸੱਚਿਦਾਨੰਦ ਸ੍ਵਰੂਪ ਅਖੰਡ ਸੁ ਆਪ ਤਮੋ ਗੁਨ ਤੇ ਵਿਸਰਾਯੋ।
ਏਕ ਤੇ ਜੀਵ ਅਨੇਕ ਬਨਾਇ ਕੈ ਮਾਯਾ ਕੀਓ ਅਪੁਨੋ ਮਨ ਭਾਯੋ।
ਕਾਰਣ ਦੇਹ ਅਵਿਦਯਾ ਯਹੈ ਅਰੁ ਵਾ ਹੀ ਕੋ ਨਾਮ ਅਗਯਾਨ ਕਹਾਯੋ।
ਸੂਖਮ ਥੂਲ ਉਪਾਧਿ ਕੋ ਮੂਲ ਯਹੈ ਪ੍ਰਤਿਕੂਲ ਸੁਖਾਨੰਦ ਗਾਯੋ ॥੫੧॥

**ਪਦ ਅਰਥ :** ਸੱਚਿਦਾਨੰਦ= ਸੱਚ ਚਿੱਤ ਅਨੰਦ। ਸ੍ਵ ਰੂਪ= ਉਸ ਦਾ ਆਪਣਾ ਸਰੂਪ। ਅਖੰਡ= ਟੁੱਟਣ ਤੋਂ ਬਿਨਾਂ, ਨਾਸ ਰਹਿਤ। ਤੇ= ਤੋਂ। ਵਿਸਰਾਯੋ= ਭੁਲਾ ਦਿੱਤਾ। ਏਕ ਤੇ= ਇਕ ਆਪਣੇ ਤੋਂ। ਮਨ ਭਾਯੋ= ਮਨ

ਚਾਹੇ। ਕਾਰਣ ਦੇਹ= ਸੂਖਸ਼ਮ ਸਰੀਰ। ਅਵਿਦਜਾ= ਨਾ-ਸਮਝੀ, ਮੂਰਖਤਾ। ਯਹੈ= ਇਹੋ। ਅਰੁ= ਅਤੇ। ਵਾ ਹੀ ਕੋ=ਉਸੇ ਦਾ। ਅਗਜਾਨ= ਬੇਸਮਝ। ਸੂਖਮ= ਬਰੀਕ। ਥੂਲ (ਸਥੂਲ)= ਮੋਟੀ। ਪ੍ਰਤਿਕੂਲ= ਉਲਟ। ਗਾਯੋ= ਕਿਹਾ ਹੈ।

**ਅਰਥ :** (ਹੇ ਸਿੱਖ! ਜੀਵ ਦਾ) ਸਰੂਪ ਤਾਂ ਸੱਚ ਚਿੱਤ ਅਨੰਦ, ਨਾਸ ਰਹਿਤ ਹੈ ਪਰ ਤਮੋ ਗੁਣ ਦੇ ਪ੍ਰਭਾਵ ਕਰ ਕੇ (ਇਸ ਨੇ) ਆਪਣੇ ਸਰੂਪ ਨੂੰ ਭੁਲਾ ਦਿੱਤਾ ਹੈ।

(ਪਰਮਾਤਮਾ ਨੇ) ਇਕ ਆਪਣੇ ਆਪ ਤੋਂ ਬੇਅੰਤ ਜੀਵ ਪੈਦਾ ਕਰ ਦਿੱਤੇ, ਮਾਇਆ ਨੇ ਮਨ ਭਾਉਂਦਾ ਸਾਰਾ ਕੰਮ ਕੀਤਾ।

ਕਾਰਣ ਅਵਿਦਿਆ ਦੁਆਰਾ ਇਹ ਮਨੁੱਖਾ-ਦੇਹੀ ਰਚੀ ਹੈ, ਇਸੇ ਨੂੰ ਵਿਦਵਾਨਾਂ ਨੇ ਅਗਿਆਨ ਕਿਹਾ ਹੈ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ—ਇਹੋ ਜੋ ਦਿਸ ਮੋਟਾ ਸਰੀਰ ਤੇ ਅੰਦਰ ਕਾਰਣ ਸਰੀਰ (ਮਨ) ਹੀ ਸਾਰਿਆਂ ਝਗੜਿਆਂ ਦਾ ਮੁੱਢ ਹੈ, ਏਸ ਤੋਂ ਉਲਟ ਪਰਮ ਅਨੰਦ ਸਰੂਪ ਆਖਿਆ ਗਿਆ ਹੈ ॥੫੧॥

### ਦੋਹਰਾ ॥

**ਮਾਯਾ ਕੀ ਦ੍ਵੈ ਸ਼ਕਤਿ ਹੈਂ ਵਿਖੇਪਕ ਆਵਰਨ।**
**ਚੇਤਨ ਰੂਪ ਭੁਲਾਇ ਕੈ ਢਾਪਯੋ ਅੰਤਹਕਰਨ ॥੫੨॥**

**ਪਦ ਅਰਥ:** ਦ੍ਵੈ= ਦੋ। ਸ਼ਕਤਿ= ਸ਼ਕਤੀਆਂ, ਤਾਕਤਾਂ। ਹੈਂ= ਹਨ। ਵਿਖੇਪਕ= ਮਨ ਦੀ ਚੰਚਲਤਾ, ਕਾਹਲਾਪਨ। ਆਵਰਨ= ਅਕਲ 'ਤੇ ਪੜਦਾ ਪਿਆ ਰਹਿਣਾ। ਚੇਤਨ ਰੂਪ (ਚੈਤੰਨਯ)= ਸਾਵਧਾਨ, ਦਰਿਦ੍ਰ ਰਹਿਤ, ਪਰਮਾਤਮਾ। ਢਾਪਯੋ= ਢਕ ਦਿੱਤਾ। ਅੰਤਹਕਰਨ= ਦਿਲ, ਮਨ।

**ਅਰਥ :** ਮਾਇਆ ਦੀਆਂ ਦੋ (ਮੁਖ) ਸ਼ਕਤੀਆਂ ਹਨ, ਜਿਨ੍ਹਾਂ ਵਿੱਚ ਇਕ ਹੈ ਵਿਕਛੇਪ, ਦੂਜੀ ਹੈ ਆਵਰਨ। (ਇਨ੍ਹਾਂ ਦੋਨਾਂ ਨੇ ਜੀਵ ਦਾ) ਆਪਣਾ ਆਪਾ (ਪਰਮਾਤਮਾ ਦੀ ਯਾਦ) ਭੁਲਾ ਦਿੱਤੀ ਅਤੇ ਇਸ ਦੇ ਦਿਲ 'ਤੇ ਪੜਦਾ ਪਾ ਦਿੱਤਾ ॥੫੨॥ ਸਿੱਖ ਬੇਨਤੀ ਕਰਦਾ ਹੈ—

### ਦੋਹਰਾ ॥

**ਮੂਲ ਅਵਿਦਜਾ ਤੁਮ ਕਹੀ, ਸਭ ਉਪਾਧਿ ਕੋ ਦੇਵ।**

Sri Satguru Jagjit Singh Ji eLibrary NamdhariElibrary@gmail.com

ਲਿੰਗ ਦੇਹ ਅਰੁ ਥੂਲ ਕੋ, ਜਾਨਯੋ ਚਾਹਤ ਭੇਵ ॥੫੩॥

**ਪਦ ਅਰਥ :** ਮੂਲ= ਮੁੱਢ । ਉਪਾਧਿ= ਲੜਾਈ, ਝਗੜਾ । ਕੋ= ਦਾ । ਲਿੰਗ ਦੇਹ= ਸੂਖਸ਼ਮ-ਦੇਹ । ਅਰੁ= ਅਤੇ । ਥੂਲ (ਸਥੂਲ)= ਮੋਟੀ । ਕੋ= ਨੂੰ । ਚਾਹਤ= ਮੈਂ ਚਾਹੁੰਦਾ ਹਾਂ ।

**ਅਰਥ :** (ਹੇ ਗੁਰੂ ਜੀ !) ਆਪ ਨੇ ਸਾਰੇ ਝਗੜਿਆਂ ਦਾ ਮੁੱਢ (ਮਾਇਆ ਦੀ) ਆਵਰਨ ਸ਼ਕਤੀ ਆਖਿਆ ਹੈ । (ਮੈਂ ਹੁਣ ਆਪ ਜੀ ਤੋਂ) ਸੂਖਸ਼ਮ ਤੇ ਮਨੁੱਖਾ-ਸਰੀਰ ਬਾਰੇ ਵਿਸਥਾਰ ਸਹਿਤ ਜਾਣਨਾ ਚਾਹੁੰਦਾ ਹਾਂ ॥੫੩॥

ਸ੍ਵੈਯਾ ॥

ਨਾਸਕਾ ਨੈਨ ਤ੍ਵਚਾ ਰਸਨਾ ਮਿਲਿ ਕਾਨ,
ਏ ਇੰਦ੍ਰਯ ਗਯਾਨ ਬਖਾਨੋ ।
ਵਾਕ ਔ ਪਾਨ ਰੁ ਪਾਵ ਉਪਸਥ
ਗੁਦਾ ਮਿਲਿ ਪਾਂਚ ਏ ਕਰਮ ਪ੍ਰਮਾਨੋ ।
ਪ੍ਰਾਨ ਅਪਾਨ ਵਿਆਨ ਸਮਾਨ
ਉਦਾਨਹਿ ਔਰ ਮਨੋ ਬੁੱਧਿ ਮਾਨੋ ।
ਸੂਖਯਮ ਪਾਂਚਹੁ ਤੱਤਨ ਤੈ
ਇਹ ਸਤ੍ਰਹ ਤਤ ਕੋ ਸੂਖਮ ਜਾਨੋ ॥੫੪॥

**ਪਦ ਅਰਥ :** ਨਾਸਕਾ= ਨਾਸਾਂ । ਤੁਚਾ (ਤ੍ਵਚਾ)= ਚਮੜੀ । ਰਸਨਾ= ਜੀਭ । ਮਿਲਿ= ਮਿਲ ਕੇ । ਬਖਾਨੋ= ਕਹੇ ਜਾਂਦੇ ਹਨ । ਵਾਕ= ਆਵਾਜ਼ ਕੱਢਣ ਵਾਲਾ । ਪਾਨ= ਹੱਥ । ਰੁ= ਅਤੇ । ਪਾਵ= ਪੈਰ । ਉਪਸਥ= ਲਿੰਗ, ਭੋਗ ਇੰਦ੍ਰਾ । ਗੁਦਾ= ਮੂਲ ਦ੍ਵਾਰ, ਮਲ ਤਿਆਗ ਕਰਨ ਵਾਲਾ ਇੰਦ੍ਰਾ । ਪ੍ਰਮਾਨੋ= ਚੰਗੀ ਤਰ੍ਹਾਂ ਮੰਨਣਾ ਕਰੋ । ਪ੍ਰਾਨ= ਪੰਜ ਪ੍ਰਾਣ । ਮਾਨੋ= ਮੰਨ ਲਵੋ । ਮਾਨੋ= ਮੰਨ । ਸੂਖਯਮ= ਬਹੁਤ ਹੀ ਬਰੀਕ, ਪਤਲੇ । ਪਾਂਚਹੁ ਤੱਤਨ= ਪੰਜਾਂ ਤੱਤਾਂ ਤੋਂ । ਤੈ= ਤੋਂ । ਸਤ੍ਰਹ= ਸਤਾਰਾਂ । ਕੋ= ਨੂੰ । ਜਾਨੋ= ਜਾਣ ਲਵੋ ।

**ਅਰਥ :** ਹੇ ਸਿੱਖ ! ਨਾਸਾਂ, ਅੱਖਾਂ, ਚਮੜੀ, ਜੀਭ ਅਤੇ ਕੰਨ ਮਿਲ ਕੇ, ਇਹ ਪੰਜ ਗਿਆਨ ਇੰਦਰੇ ਕਹੇ ਜਾਂਦੇ ਹਨ ।

ਵਾਕ (ਬੋਲਣ ਵਾਲਾ) ਇੰਦਰਾ, ਹੱਥ ਅਤੇ ਟੱਟੀ ਪਿਸ਼ਾਬ ਕਰਨ ਵਾਲੇ

Sri Satguru Jagjit Singh Ji eLibrary NamdhariElibrary@gmail.com

ਇੰਦਰੇ ਮੰਨਣਾ ਕਰੋ।

ਇੰਦਰੇ ਇਹ ਪੰਜ ਕਰਮ ਇੰਦਰੇ ਮੰਨਣਾ ਕਰੋ। ਪੰਜ ਪ੍ਰਕਾਰ ਦੇ ਪ੍ਰਾਣ*, ਮਨ ਤੇ ਬੁੱਧਿ ਇਹ ਸੂਖਸ਼ਮ ਸੱਤ ਤਤ ਮੰਨ ਲਵੇ। ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਸੂਖਸ਼ਮ ਪ੍ਰਾਣ, ਮਨ ਤੇ ਬੁੱਧਿ ਇਨ੍ਹਾਂ ਸਤਾਰਾਂ ਤੱਤਾਂ ਤੋਂ ਸੂਖਮ ਸਰੀਰ ਬਣਿਆ ਜਾਣ ਲਵੇ ॥੫੪॥

ਸਿੱਖ ਵਲੋਂ ਪ੍ਰਸ਼ਨ—

**ਦੋਹਰਾ ॥**

**ਪਾਂਚ ਤੱਤ੍ਵ ਸੂਖਜਮਨ ਤੇ ਸਤ੍ਰਹ ਕਜੋਂ ਕਰਿ ਕੀਨ।**
**ਕਹੀਏ ਮੋ ਸੋਂ ਕ੍ਰਿਪਾ ਕਰਿ ਕਾ ਸੋਂ ਕੌਨ ਪ੍ਰਬੀਨ ॥੫੫॥**

**ਪਦ ਅਰਥ :** ਤੇ= ਤੋਂ। ਸਤ੍ਰਹ= ੧੭। ਕਜੋਂ= ਕਿਵੇਂ। ਕੀਨ= ਕੀਤੇ। ਮੋ ਸੋਂ= ਮੈਨੂੰ। ਕਹੀਏ= ਆਖੋ। ਪ੍ਰਗਟ ਕਰਿ= ਚੰਗੀ ਤਰ੍ਹਾਂ ਖੋਲ੍ਹ ਕੇ। ਕਾ ਸੋਂ= ਕਿਸ, ਨੂੰ। ਕੌਨ= ਕਿਹੜਾ। ਪ੍ਰਬੀਨ= ਸਿਆਣਾ, ਚਾਲਾਕ।

**ਅਰਥ :** ਹੇ ਸੂਝਵਾਨ ਗੁਰੂ ਜੀ! ਮੈਨੂੰ ਇਹ ਗੱਲ ਖੋਲ੍ਹ ਕੇ ਸਮਝਾਓ ਕਿ ਪੰਜ ਸੂਖਮ ਤੱਤਾਂ (ਅਤੇ ਕਰਮ ਤੇ ਗਿਆਨ ਇੰਦਰੇ ਅਤੇ ਪੰਜ ਪ੍ਰਾਣਾਂ) ਤੋਂ ਸਤਾਰਾਂ ਤੱਤ ਕਿਵੇਂ ਕਰ ਲਏ ? ॥੫੫॥

**ਦੋਹਰਾ ॥**

**ਵਾਕਜ ਸ੍ਰਵਨ ਅਕਾਸ਼ ਤੇ ਪ੍ਰਗਟ ਹੋਤ ਯਹ ਜਾਨ।**
**ਵਹ ਬੋਲੈ ਵਹ ਸੁਨਤ ਹੈ, ਸੋਈ ਸ਼ਬਦ ਨਿਦਾਨ ॥੫੬॥**

**ਪਦ ਅਰਥ :** ਵਾਕਜ= ਬਚਨ। ਸ੍ਰਵਨ = ਕੰਨ। ਤੇ= ਕਰ ਕੇ, ਤੋਂ। ਹੋਤ= ਹੁੰਦਾ। ਯਹ= ਇਹ। ਜਾਨ= ਜਾਣਨਾ ਕਰੋ। ਵਹ= ਉਹ। ਬੋਲੈ= ਬੋਲਦਾ ਹੈ। ਸੁਨਤ= ਸੁਣਦਾ। ਨਿਦਾਨ= ਕਾਰਣ।

**ਅਰਥ :** ਹੇ ਸਿੱਖ! ਇਹ ਜਾਣ ਲੈ ਕਿ (ਬੋਲਣ ਵਾਲਾ) ਵਾਕ ਇੰਦਰਾ, (ਸੁਣਨ ਵਾਲੇ) ਕੰਨ, ਅਕਾਸ਼ ਤੱਤ ਤੋਂ ਪ੍ਰਗਟ ਹੁੰਦੇ ਹਨ। ਉਹ ਵਾਕ ਇੰਦਰਾ ਬੋਲਦਾ

---

* ਪੰਜ ਪ੍ਰਾਣ : ਪਾਨ, ਅਪਾਨ, ਵਿਆਨ, ਸਮਾਨ, ਉਦਿਆਨ। ਪੰਜ ਹੀ ਇਨ੍ਹਾਂ ਦੇ ਰਹਿਣ ਵਾਲੇ ਵੱਖ-ਵੱਖ ਅਸਥਾਨ ਹਨ। ਪ੍ਰਾਣ—ਹਿਰਦੇ ਵਿੱਚ। ਅਪਾਨ—ਗੁਦਾ ਵਿੱਚ। ਸਮਾਨ—ਨਾਭੀ ਵਿੱਚ। ਉਦਿਆਨ—ਕੰਠ (ਗਲ) ਵਿੱਚ। ਬਿਆਨ—ਸਾਰੇ ਸਰੀਰ ਵਿੱਚ ਵਿਆਪਕ। ਇਸੇ ਤਰ੍ਹਾਂ ਪੰਜ ਉਪਪ੍ਰਾਣ—ਨਾਗ—ਡਕਾਰ ਆਉਣ ਵਾਸਤੇ। ਕੂਰਮ—ਅੱਖਾਂ ਨੂੰ ਖੋਲ੍ਹਣ ਮੀਚਣ ਦਾ ਕੰਮ ਕਰਦੀ ਹੈ। ਕਿਰਕਲ—ਭੁੱਖ ਲਾਉਂਦੀ ਹੈ। ਦੇਵਦੱਤ—ਅਵਾਸੀ ਲਿਆਉਂਦੀ ਹੈ। ਧਨੰਜੈ—ਮਰਨ ਤੋਂ ਬਾਅਦ ਸਰੀਰ ਨੂੰ ਫੁਲਾ ਕੇ ਰੱਖਦੀ ਹੈ।

Sri Satguru Jagjit Singh Ji eLibrary NamdhariElibrary@gmail.com

ਹੈ, ਕੰਨ ਸੁਣਦੇ ਹਨ; ਓਹੀ ਵਾਕ ਇੰਦਰਾ ਹੀ ਸ਼ਬਦ ਕਾਰਣ ਹੈ ।।੫੬।।

**ਨੋਟ :** ਅਕਾਸ਼ ਦਾ ਜੋ ਸਤੋ ਗੁਣ ਹਿੱਸਾ ਹੈ, ਉਹ ਕੰਨ ਹਨ । ਅਕਾਸ਼ ਦਾ ਜੋ ਰਜੋ ਗੁਣ ਹਿੱਸਾ ਹੈ, ਉਹ ਵਾਕ (ਬੋਲਣ ਵਾਲਾ) ਇੰਦਰਾ ਹੈ । ਕੰਨ ਸ਼ਬਦ ਨੂੰ ਸੁਣਦੇ ਹਨ । ਵਾਕ ਇੰਦਰਾ ਸ਼ਬਦ ਨੂੰ ਬੋਲਦਾ ਹੈ ਅਰਥਾਤ ਕੰਨ ਗਿਆਨ ਇੰਦਰਾ ਹੈ ਤੇ ਬਚਨ ਕਰਮ ਇੰਦਰਾ ਕਿਹਾ ਜਾਂਦਾ ਹੈ।

### ਦੋਹਰਾ ।।

**ਤ੍ਵਚਾ ਪਾਨ ਏ ਪਵਨ ਤੇ ਪ੍ਰਗਟ ਹੋਤ ਹੈ ਮਿੱਤ ।**
**ਦੋਊ ਸਪਰਸ ਧਰਮ ਕੋ ਨੀਕੇ ਜਾਨਹੁ ਚਿੱਤਿ ।।੫੭।।**

**ਪਦ ਅਰਥ :** ਤ੍ਵਚਾ= ਚਮੜੀ । ਪਾਨ= ਹੱਥ । ਪਵਨ= ਹਵਾ । ਤੇ= ਕਰ ਕੇ । ਹੋਤ= ਹੁੰਦਾ । ਸਪਰਸ= ਛੂਹਣਾ । ਦੋਊ ਕੋ= ਦੋਨਾਂ ਦਾ । ਨੀਕੇ= ਚੰਗੀ ਤਰ੍ਹਾਂ । ਜਾਨਹੁ= ਜਾਣ ਲਵੋ । ਚਿੱਤਿ= ਦਿਲ ਵਿੱਚ ।

**ਅਰਥ :** ਹੇ ਮਿੱਤਰ! ਚਮੜੀ, ਹੱਥ, ਹਵਾ ਕਰ ਕੇ ਇਹ ਸਾਰੇ ਪ੍ਰਗਟ ਹੁੰਦੇ ਹਨ, ਭਾਵ ਅੱਗੇ ਵਧਦੇ ਹਨ । ਦੋਨਾਂ ਦਾ ਕਰਮ ਹੈ, ਛੂਹਣਾ ਇਸ ਗੱਲ ਨੂੰ ਚੰਗੀ ਤਰ੍ਹਾਂ ਦਿਲ ਵਿੱਚ ਸਮਝ ਲੈ ।।੫੭।।

**ਨੋਟ :** ਹਵਾ ਦੇ ਸਤੋ ਗੁਣ ਦਾ ਹਿੱਸਾ ਚਮੜੀ ਹੈ, ਰਜੋ ਗੁਣ ਦਾ ਭਾਗ ਹੱਥ ਹਨ ।

### ਦੋਹਰਾ ।।

**ਨੈਨ ਚਰਨ ਏ ਤੇਜ ਤੇ ਇੰਦ੍ਰੀ ਦੋਇ ਕਹੀ ਜੁ।**
**ਵੈ ਚਾਹਤ ਯਹ ਰੂਪ ਕੋ ਵੈ ਲੇ ਜਾਤ ਤਹੀ ਜੁ ।।੫੮।।**

**ਪਦ ਅਰਥ :** ਏ= ਇਹ । ਤੇਜ= ਅਗਨੀ ਤੱਤ । ਤੇ= ਤੋਂ । ਜੁ= ਜੇਹੜੀਆਂ । ਕਹੀ= ਆਖੀਆਂ । ਵੈ= ਉਹ । ਚਾਹਤ= ਚਾਹੁੰਦੀਆਂ, ਲੋਚਦੀਆਂ। ਯਹ= ਇਹ । ਲੇ ਜਾਤ= ਲੈ ਜਾਂਦੇ । ਤਹੀ= ਉਥੇ ।

**ਅਰਥ :** (ਹੇ ਮੇਰੇ ਮਿੱਤਰ!) ਅੱਖਾਂ ਤੇ ਪੈਰ ਇਹ ਦੋਨੋਂ ਇੰਦਰੀਆਂ ਅਗਨੀ ਤੱਤ ਤੋਂ ਬਣੀਆਂ ਹਨ । ਅੱਖਾਂ ਜਦ ਕਿਤੇ (ਸੋਹਣੇ-ਸੋਹਣੇ) ਸਰੂਪ ਨੂੰ ਵੇਖਣਾ ਚਾਹੁਣ ਤਾਂ ਪੈਰ, ਇਸ ਨੂੰ ਉਥੇ ਲੈ ਜਾਂਦੇ ਹਨ ।।੫੮।।

### ਦੋਹਰਾ ।।

**ਰਸਨਾ ਕਾਮੰਕਸ ਭਯੋ ਜਲ ਤੇ ਦੋਊ ਤਾਤ।**

**ਜਾਨਤ ਰਸ ਕੇ ਸ੍ਵਾਦ ਕੋ, ਸਮਝ ਦੇਖਿ ਯਹ ਬਾਤ ॥੫੯॥**

**ਪਦ ਅਰਥ :** ਰਸਨਾ= ਜੀਭ । ਕਾਮੰਕੁਸ (ਕਾਮ+ਅੰਕੁਸ)= ਕਾਮ ਨੂੰ ਅੰਕੁਸ (ਕੁੰਡਾ) ਲਗਾਉਣ ਵਾਲਾ । ਭਯੋ= ਹੋ ਗਿਆ । ਤੇ= ਤੋਂ । ਤਾਤ= ਹੇ ਪਿਆਰੇ ! ਜਾਨਤ= ਜਾਣਦੇ ਹਨ । ਰਸ= (ਛੇਆਂ) ਰਸਾਂ ਨੂੰ । ਯਹ= ਇਹ । ਬਾਤ= ਗੱਲ ।

**ਅਰਥ :** ਹੇ ਪਿਆਰੇ ਮਿੱਤਰ ! ਜੀਭ ਤੇ ਲਿੰਗ-ਇੰਦਰਾ ਦੋਨਾਂ ਦੀ ਪੈਦਾਇਸ਼ ਪਾਣੀ ਤੋਂ ਹੋਈ ਹੈ । ਇਹ ਗੱਲ ਚੰਗੀ ਤਰ੍ਹਾਂ ਸਮਝ ਲੈ, ਇਹੋ ਜੀਭ ਹੀ (ਛੇਆਂ) ਰਸਾਂ* ਦੇ ਸੁਆਦ ਨੂੰ ਜਾਣਦੀ ਹੈ ॥੫੯॥

**ਦੋਹਰਾ ॥**

**ਮੂਲ ਦ੍ਵਾਰ ਅਰੁ ਨਾਸਕਾ ਏ ਪ੍ਰਿਥਵੀ ਤੇ ਦੋਇ।**
**ਵਹੀ ਠਿਕਾਨੋ ਗੰਧ ਕੋ ਵਾਹਿ ਗ੍ਯਾਨ ਗੰਧ ਹੋਇ ॥੬੦॥**

**ਪਦ ਅਰਥ :** ਮੂਲ ਦ੍ਵਾਰ= ਗੁਦਾ, ਮਲ ਤਿਆਗ ਕਰਨ ਵਾਲੀ ਥਾਂ । ਅਰੁ= ਅਤੇ । ਨਾਸਕਾ= ਨਾਸਾਂ, ਸਾਹ ਲੈਣ ਵਾਲੀਆਂ ਦੋ ਨੱਕ ਦੀਆਂ ਨਾਲੀਆਂ, ਸੁਰਾਖ । ਏ= ਇਹ । ਤੇ= ਤੋਂ । ਵਹੀ= ਓਹੀ । ਠਿਕਾਨੋ= ਟਿਕਾਣਾ, ਥਾਂ । ਵਾਹਿ= ਓਹੀ । ਗ੍ਯਾਨ ਗੰਧ= ਗਿਆਨ ਇੰਦਰਾ, ਨੱਕ ।

**ਅਰਥ :** ਧਰਤੀ ਦੇ ਸਤੋ ਗੁਣ ਅੰਸ਼ ਦਾ ਹਿੱਸਾ ਨਾਸਾਂ ਅਤੇ ਧਰਤੀ ਦੇ ਰਜੋ ਗੁਣ ਦਾ ਭਾਗ ਗੁਦਾ ਹੈ । ਨਾਸਾਂ ਖੁਸ਼ਬੋ ਤੇ ਬਦਬੋ ਦੀ ਪਹਿਚਾਣ ਕਰਦੀਆਂ ਹਨ ਤੇ ਗੁਦਾ ਮਲ ਦਾ ਤਿਆਗ ਕਰਦੀ ਹੈ, ਨਾਸਕਾਂ ਗਿਆਨ-ਇੰਦਰਾ ਤੇ ਗੁਦਾ ਕਰਮ ਇੰਦਰਾ ਜਾਣਨਾ ਕਰੋ । ਇਸ ਲਈ ਉਹ ਨਾਸਾਂ ਵਿੱਚ ਹੀ ਸੁਗੰਧੀ ਤੇ ਦੁਰਗੰਧੀ ਦਾ ਟਿਕਾਣਾ ਹੈ, ਨਾਸਕਾਂ ਨੂੰ ਹੀ ਇਸ ਦਾ ਗਿਆਨ ਹੁੰਦਾ ਹੈ ॥੬੦॥

**ਦੋਹਰਾ ॥**

**ਪ੍ਰਾਨ ਅਪਾਨ ਸਮਾਨ ਅਰੁ ਬ੍ਯਾਨ ਉਦਾਨਹਿ ਜਾਨੁ।**
**ਪਾਂਚ ਠਿਕਾਨੇ ਤੇ ਭਯੋ ਏਕੈ ਪਵਨ ਬਖਾਨ ॥੬੧॥**

**ਪਦ ਅਰਥ :** ਜਾਨੁ= ਜਾਣ ਲੈ । ਠਿਕਾਨੇ= ਜਗ੍ਹਾ, ਸਥਾਨ । ਤੇ= ਉਨ੍ਹਾਂ

---

* ਮਿੱਠਾ, ਸਲੂਣਾ, ਚਟਪਟਾ-ਤਿੱਖਾ, ਕਸੈਲਾ, ਖੱਟਾ, ਕੌੜਾ।
ਖਟੁ ਰਸ ਮਿਠ ਰਸ ਮੇਲਿ ਕੈ ਛਤੀ ਭੋਜਨ ਹੋਨਿ ਰਸੋਈ ।
(ਭਾਈ ਗੁਰਦਾਸ ਜੀ, ਵਾਰ ੧੨, ਪੌੜੀ ੮)

Sri Satguru Jagjit Singh Ji eLibrary NamdhariElibrary@gmail.com

ਦੇ । ਭਯੋ= ਹੋਏ, ਬਣੇ । ਏਕੈ= ਇਕ ਤੋਂ । ਪਵਨ= ਹਵਾ । ਬਖਾਨ= ਕਹਿੰਦੇ ਹਨ। ਵਧੇਰੇ ਜਾਣਕਾਰੀ ਲਈ ਦੇਖੋ, ਬੰਦ ਨੰਬਰ ੫੫ ਦਾ ਪਦ ਅਰਥ ।

**ਅਰਥ :** ਪੰਜ ਪ੍ਰਕਾਰ ਦੀ ਹਵਾ (ਪ੍ਰਾਨ, ਅਪਾਨ, ਸਮਾਨ, ਬਿਆਨ ਤੇ ਉਦਿਆਨ) ਜਾਣਨਾ ਕਰੋ । ਉਸ ਇਕ ਹਵਾ ਦੇ ਰਹਿਣ ਦੇ ਪੰਜ ਹੀ ਥਾਂ ਬਣੇ ਹੋਏ ਹਨ ॥੬੧॥

## ਦੋਹਰਾ ॥

**ਗੁਦਾ ਪਾਨ ਹਿਯ ਪ੍ਰਾਨ ਪੁਨ ਕੰਠ ਉਦਾਨਹਿ ਮਾਨੁ ।**
**ਨਾਭਿ ਸਮਾਨ ਸਰੀਰ ਸਭ ਬਜਾਨ ਵਸੈ ਇਹ ਜਾਨੁ ॥੬੨॥**

**ਪਦ ਅਰਥ :** ਹਿਯ= ਛਾਤੀ । ਕੰਠ= ਗਲ । ਮਾਨੁ= ਮੰਨੋ । ਨਾਭਿ= ਧੁੰਨੀ, ਨਾਫ਼ਾ, ਪੇਟ ਦਾ ਵਿਚਲਾ ਹਿੱਸਾ । ਵਸੈ= ਵਸਦੀ ਹੈ । ਜਾਨੁ= ਜਾਣੋ ।

**ਅਰਥ :** ਇਨ੍ਹਾਂ ਪੰਜ ਪ੍ਰਕਾਰ ਦੀਆਂ ਹਵਾਵਾਂ ਦੇ ਰਹਿਣ ਦੇ ਪੰਜ ਹੀ ਠਿਕਾਣੇ ਹਨ—ਮਲ ਤਿਆਗਣ ਵਾਲੀ ਥਾਂ ਵਿੱਚ ਅਪਾਨ, ਛਾਤੀ ਵਿੱਚ ਪ੍ਰਾਣ, ਗਲ ਵਿੱਚ ਉਦਾਨ, ਧੁੰਨੀ ਵਿੱਚ ਸਮਾਨ ਅਤੇ ਬਾਕੀ ਸਾਰੇ ਸਰੀਰ ਵਿੱਚ ਬਯਾਨ ਨਾਮੀ ਹਵਾ ਚਲਦੀ ਰਹਿੰਦੀ ਹੈ ॥੬੨॥

## ਦੋਹਰਾ ॥

**ਪਾਂਚ ਭੂਤ ਕੇ ਅੰਸ ਤੇ ਉਪਜੇ ਮਨ ਅਰੁ ਬੁੱਧਿ।**
**ਸਭ ਇੰਦ੍ਰਨ ਕੇ ਸ੍ਵਾਦ ਕੀ ਹੈ ਤਾਂਹੀ ਤੇ ਸੁਧਿ ॥੬੩॥**

**ਪਦ ਅਰਥ :** ਭੂਤ= ਤੱਤ । ਅੰਸ= ਸਤੋ ਗੁਣ ਅੰਸ਼ (ਹਿੱਸੇ) ਤੋਂ । ਤੇ= ਤੋਂ । ਉਪਜੇ= ਬਣੇ, ਪੈਦਾ ਹੋਏ । ਅਰੁ= ਅਤੇ । ਤਾਂਹੀ ਤੇ= ਉਨ੍ਹਾਂ ਤੋਂ । ਸੁਧਿ= ਸੋਝੀ, ਖ਼ਬਰ ।

**ਅਰਥ :** ਹੇ ਸਿੱਖ! ਪੰਜਾਂ ਤੱਤਾਂ (ਜਲ, ਧਰਤੀ, ਹਵਾ, ਅੱਗ ਤੇ ਅਕਾਸ਼) ਦੇ ਸਤੋ ਗੁਣ ਅੰਸ਼ ਤੋਂ ਮਨ ਅਤੇ ਬੁੱਧੀ ਪੈਦਾ ਹੋਈ । ਸਾਰੇ (ਕਰਮ ਤੇ ਗਿਆਨ) ਇੰਦਰਿਆਂ ਦੇ ਰਸ ਦੀ ਇਸੇ ਕਰ ਕੇ ਮਨ ਤੇ ਬੁੱਧੀ ਨੂੰ ਪੂਰੀ ਸਮਝ ਹੈ ॥੬੩॥

## ਦੋਹਰਾ ॥

**ਪਾਂਚ ਪ੍ਰਾਨ ਦ੍ਵੈ ਬੁੱਧਿ ਮਨ ਇੰਦ੍ਰਜ ਦਸੋਂ ਗਨਾਇ।**
**ਪਾਂਚ ਤਤੁ ਸੱਤ੍ਰਹ ਭਏ ਤਜੋਂ ਸਭ ਦਯੋ ਬਤਾਇ ॥੬੪॥**

Sri Satguru Jagjit Singh Ji eLibrary NamdhariElibrary@gmail.com

**ਪਦ ਅਰਥ :** ਦ੍ਵੈ= ਦੋ। ਦਸੋਂ= ਦਸ। ਗਨਾਇ= ਗਿਣੇ, ਕਹੇ, ਆਖੇ। ਸੱਤ੍ਰਹ= ਸਤਾਰਾਂ, ੧੭। ਤਜੋਂ= ਓਵੇਂ ਹੀ। ਦਿਯੇ= ਦਿੱਤੇ। ਬਤਾਇ= ਦੱਸੇ।

**ਅਰਥ :** ਪੰਜ ਪ੍ਰਾਣ, ਦੋ ਮਨ ਤੇ ਬੁੱਧੀ, (ਪੰਜ ਗਿਆਨ ਇੰਦ੍ਰੇ, ਪੰਜ ਕਰਮ) ਇੰਦਰੇ ਕਹੇ ਹਨ। ਪੰਜ ਤੱਤ (ਧਰਤੀ, ਪਾਣੀ, ਹਵਾ, ਅਗਨੀ, ਅਕਾਸ਼), ਇਉਂ ਸਾਰੇ ਤੁਹਾਨੂੰ ਦੱਸ ਦਿੱਤੇ ਹਨ ॥੬੪॥

ਦੋਹਰਾ ॥

ਕਾਰਣ ਜੋ ਪਹਿਲੇ ਕਹੀ ਅਰੁ ਯਾ ਲਿੰਗ ਸਮੇਤ।
ਕਰਮ ਭੋਗ ਕੇ ਕਰਨ ਕੋ ਥੂਲ ਦੇਹ ਧਰਿ ਲੇਤ ॥੬੫॥

**ਪਦ ਅਰਥ :** ਕਾਰਣ= ਅਨੰਦ ਮਯ ਕੋਸ਼, ਸੁਖੋਪਤੀ ਅਵਸਥਾ ਦਾ ਉਹ ਕਲਪਤ ਸਰੀਰ, ਜਿਸ ਵਿੱਚ ਵਿਸ਼ਿਆਂ ਦਾ ਖ਼ਾਤਮਾ ਹੋ ਜਾਂਦਾ ਹੈ, ਕੇਵਲ ਅਹੰਕਾਰ ਦਾ ਸੰਸਕਾਰ ਹੀ ਬਾਕੀ ਰਹਿ ਜਾਂਦਾ ਹੈ। ਜਿਸ ਕਰ ਕੇ ਜੀਵ ਆਤਮਾ ਸੁਖ ਅਨੁਭਵ ਕਰਦਾ ਹੈ ਪਰ ਵੇਦਾਂਤ ਮੱਤ ਵਾਲੇ ਅਵਿਦਿਆ ਨੂੰ ਹੀ ਕਾਰਣ ਸਰੀਰ ਮੰਨਦੇ ਹਨ। ਅਰੁ= ਅਤੇ। ਯਾ= ਇਸ। ਲਿੰਗ= ਸੂਖਮ ਸਰੀਰ।* ਕਰਮ ਭੋਗ= ਸਰੀਰਕ ਤੌਰ 'ਤੇ ਕੀਤੇ ਕਰਮ ਫਲ ਨੂੰ ਭੋਗਣ ਵਾਸਤੇ। ਕੋ= ਨੂੰ। ਥੂਲ= ਸਥੂਲ, ਮੋਟਾ ਸਰੀਰ। ਦੇਹ= ਸਰੀਰ। ਧਰਿ= ਧਾਰ। ਲੇਤ= ਲੈਂਦਾ ਹੈ।

**ਅਰਥ :** (ਸਭ ਤੋਂ) ਪਹਿਲਾਂ ਸੂਖਮ ਸਰੀਰ ਸਹਿਤ ਜੋ ਕਾਰਣ ਦੇਹ ਕਹੀ ਹੈ। (ਇਹ ਕੀਤੇ) ਕਰਮਾਂ ਦਾ ਫਲ ਭੋਗਣ ਵਾਸਤੇ ਮਨੁੱਖ ਦੇਹ ਧਾਰ ਲੈਂਦਾ ਹੈ ॥੬੫॥

ਸਿੱਖ ਬੇਨਤੀ ਕਰਦਾ ਹੈ—

ਦੋਹਰਾ ॥

ਕਾਰਨ ਸੂਖਮ ਦੇਹ ਦ੍ਵੈ ਕਹੀ ਸੁ ਸਮਝੀ ਦੇਵ।
ਅਬ ਕਹੀਯੇ ਕਰਿ ਕੇ ਕ੍ਰਿਪਾ ਸਥੂਲ ਦੇਹ ਕੋ ਭੇਵ ॥੬੬॥

**ਪਦ ਅਰਥ :** ਦੇਹ= ਸਰੀਰ। ਦ੍ਵੈ= ਦੋ। ਕਹੀ= ਆਖੀ। ਦੇਵ= ਹੇ ਗੁਰੂ

* ਦਸ ਇੰਦ੍ਰਯ ਹੈ ਕਰਮ ਜਿ ਗਜਾਨਾ। ਪੰਚ ਭੂਤ ਤਨ ਮਾਤ੍ਰਾ ਜਾਨਾ ॥੧੬॥
ਮਨ ਬੁਧਿ ਸੱਤਰਾ ਤਤ ਜੁ ਏਹੀ। ਇਨ ਕੀ ਹੋਤਿ ਭਈ ਲਿੰਗ ਦੇਹੀ ॥
(ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ. ੫੧)

Sri Satguru Jagjit Singh Ji eLibrary NamdhariElibrary@gmail.com

ਜੀ! ਕੋ= ਦਾ। ਸਮਝੀ= ਸਮਝ ਲਈ, ਜਾਣ ਲਈ ਹੈ।

**ਅਰਥ :** ਹੇ ਗੁਰੂ ਜੀ! ਕਾਰਨ ਤੇ ਸੂਖਮ ਦੋ ਤਰ੍ਹਾਂ ਦੇ ਜੋ ਸਰੀਰ ਹਨ, ਇਨ੍ਹਾਂ ਬਾਰੇ ਤੁਸੀਂ ਜੋ ਕਿਹਾ ਹੈ, ਉਸ ਨੂੰ ਮੈਂ ਭਲੀ ਪ੍ਰਕਾਰ ਜਾਣ ਲਿਆ ਹੈ। ਹੁਣ ਤੁਸੀਂ ਕਿਰਪਾ ਕਰ ਕੇ ਮੈਨੂੰ ਮਨੁੱਖਾ-ਸਰੀਰ ਦਾ ਭੇਦ ਸਮਝਾਉਣਾ ਕਰੋ ॥੬੬॥

ਸਿੱਖ ਵਲੋਂ ਪ੍ਰਸ਼ਨ—

## ਮਰਹਟਾ ਛੰਦ ॥

**ਮਹਾ ਭੂਤ ਪੰਚੀਕ੍ਰਿਤ ਕਰਿ ਕੇ ਸੰਚਿਤ ਕਰਮ ਉਪਾਵੈ।**
**ਸੁਖ ਅਰੁ ਦੁਖ ਕੇ ਭੋਗ ਕਰਨ ਕੋ ਸਥੂਲ ਦੇਹ ਛਬਿ ਛਾਵੈ।**
**ਪੰਚੀਕ੍ਰਿਤ ਮੈਂ ਸਮਝਯੋ ਨਹੀ ਜੋ ਪ੍ਰਭ ਆਪ ਬਤਾਯੋ।**
**ਸੋ ਵਿਸਤਾਰ ਪੂਰਬਕ ਮੋ ਸੋਂ ਕਹੀਏ ਪ੍ਰਭੁ ਛਬਿ ਛਾਯੋ ॥੬੭॥**

**ਪਦ ਅਰਥ :** ਮਹਾ= ਵੱਡੇ। ਭੂਤ= ਤੱਤ (ਧਰਤੀ, ਅਕਾਸ਼, ਅੱਗ, ਹਵਾ ਤੇ ਪਾਣੀ)। ਪੰਚੀਕ੍ਰਿਤ= ਇਕ ਤੱਤ ਦੇ ਪਹਿਲਾਂ ਦੋ ਹਿੱਸੇ ਕਰ ਲੈਣੇ, ਫਿਰ ਉਸ ਅੱਧੇ ਹਿੱਸੇ ਦੇ ਚਾਰ ਟੋਟੇ ਕਰ ਦਿੱਤੇ, ਇਕ ਹਿੱਸਾ ਸਾਬਤ ਰਿਹਾ। ਇਸੇ ਤਰ੍ਹਾਂ ਪੰਜਾਂ ਦੇ ਪੱਚੀ ਬਣ ਗਏ ਇਨ੍ਹਾਂ ਸਾਰਿਆਂ ਨੂੰ ਇਕ ਦੂਜੇ ਨਾਲ ਮਿਲਾ ਦਿੱਤਾ, ਤਾਂ ਕਿ ਆਪੋ ਵਿੱਚੀ ਸਾਰੇ ਤੱਤ ਮਿਲ ਕੇ ਸੰਸਾਰ ਦੀ ਰਚਨਾ ਕਰਨ ਵਿੱਚ ਸਹਾਇਕ ਸਿੱਧ ਹੋਣ। ਸੰਚਿਤ ਕਰਮ= ਜਮ੍ਹਾਂ ਕੀਤੇ ਕਰਮ ਫਲ। ਉਪਾਵੈ= ਪੈਦਾ ਕਰਦੇ ਹਨ। ਭੋਗ ਕਰਨ ਕੋ= ਫਲ ਭੋਗਣ ਵਾਸਤੇ। ਸਥੂਲ ਦੇਹ= ਦਿਸ ਰਿਹਾ ਮੋਟਾ-ਡਾਢਾ ਸਰੀਰ। ਛਬਿ ਛਾਵੈ= ਬਣਾ ਕੇ ਰੱਖ ਲੈਂਦੇ ਹਨ। ਬਤਾਯੋ= ਦੱਸਿਆ। ਸੋ= ਉਸ ਦਾ। ਵਿਸਤਾਰ ਪੂਰਬਕ= ਚੰਗੀ ਤਰ੍ਹਾਂ ਖੋਲ੍ਹ ਕੇ। ਮੋ ਸੋਂ= ਮੇਰੇ ਕੋ, ਮੈਨੂੰ। ਕਹੀਏ= ਆਖੋ। ਛਬਿ ਛਾਯੋ= ਬਿਰਾਜਮਾਨ। ਪ੍ਰਭੁ= ਹੇ ਪ੍ਰਭੂ ਸਰੂਪ ਗੁਰੂ ਜੀ!

**ਅਰਥ :** ਹੇ ਸਿੱਖ! ਪੰਜ ਵੱਡੇ ਤੱਤਾਂ ਦੇ ਪੰਚੀ ਟੁਕੜੇ ਕਰ ਕੇ (ਪਿਛਲੇ ਕੀਤੇ) ਕਰਮਾਂ ਦੇ ਜਮ੍ਹਾਂ ਹੋਏ ਫਲ ਨੂੰ ਭੁਗਤਾਉਣ ਵਾਸਤੇ, ਬੜਾ ਸੋਹਣਾ ਮਨੁੱਖ ਸਰੀਰ ਪੈਦਾ ਕੀਤਾ।

(ਕਰਮਾਂ ਦਾ ਫਲ) ਸੁਖ ਦੁੱਖ ਭੋਗਣ ਲਈ ਸੋਹਣੀ ਮਨੁੱਖਾ ਦੇਹ ਫਬਦੀ ਹੈ।

(ਫੇਰ ਸਿੱਖ ਨੇ ਬੇਨਤੀ ਕੀਤੀ—) ਮੈਂ ਇਹ ਨਹੀਂ ਸਮਝਿਆ ਜੋ ਤੁਸੀਂ

Sri Satguru Jagjit Singh Ji eLibrary NamdhariElibrary@gmail.com

ਪੰਜੀ ਕ੍ਰਿਤ ਬਾਰੇ ਦੱਸਿਆ ਹੈ ।

ਹੇ ਪ੍ਰਭੂ ਸਰੂਪ ਬਿਰਾਜਮਾਨ ਗੁਰੂ ਜੀ ! ਉਸ ਬਾਰੇ ਜ਼ਰਾ ਚੰਗੀ ਤਰ੍ਹਾਂ ਕੋਲ੍ਹ ਕੇ ਸਮਝਾਉਣਾ ਕਰੋ ॥੬੭॥

ਦੋਹਰਾ ॥

**ਮਹਿ ਕਠੋਰ ਅਰੁ ਦ੍ਰਵਤ ਜਲ ਤੇਜ ਉਸਨਤਾ ਮਾਨੁ ।**
**ਚਲਤ ਵਾਯੁ ਖਾਲੀ ਜਹਾਂ ਤਹਾਂ ਅਕਾਸ਼ ਬਖਾਨ ॥੬੮॥**

**ਪਦ ਅਰਥ :** ਮਹਿ= ਧਰਤੀ । ਕਠੋਰ= ਕਰੜੀ, ਸਖ਼ਤ । ਅਰੁ= ਅਤੇ । ਦ੍ਰਵਤ= ਵਗਣਾ, ਚਲਣਾ, ਨਰਮ, ਢਲਣਾ । ਜਲ= ਪਾਣੀ । ਤੇਜ= ਅੱਗ । ਉਸਨਤਾ= ਗਰਮੀ । ਮਾਨੁ= ਮੰਨ ਲੈ । ਚਲਤ= ਤੁਰਦੀ, ਚਲਦੀ, ਵਗਦੀ । ਵਾਯੁ= ਹਵਾ । ਜਹਾਂ= ਜਿੱਥੇ । ਤਹਾਂ= ਉੱਥੇ । ਬਖਾਨ= ਕਹਿੰਦੇ ਹਨ ।

**ਅਰਥ :** (ਹੇ ਸਿੱਖ ! ਇਹ ਗੱਲ ਸੱਚ ਮੰਨ ਲੈ ਕਿ) ਧਰਤੀ (ਦਾ ਸੁਭਾਅ) ਸਖ਼ਤ ਹੈ, ਪਾਣੀ ਦਾ ਸੁਭਾਅ ਹੈ ਚਲਣਾ, ਅੱਗ ਦੀ ਆਦਤ ਹੈ ਗਰਮ ਹੋਣਾ। ਪਾਣੀ ਦਾ ਸੁਭਾਅ ਹੈ ਵਗਣਾ, ਜਿੱਥੇ ਵੀ ਇਸ ਨੂੰ ਖਾਲੀ ਜਗ੍ਹਾ ਮਿਲ ਗਈ; ਜਿੱਥੇ ਖਾਲੀ ਥਾਂ ਉੱਥੇ ਅਕਾਸ਼ ਕਹਿੰਦੇ ਹਨ ॥੬੮॥

ਦੋਹਰਾ ॥

**ਏਕ ਤਤੂ ਕੇ ਪਾਂਚ ਕਰਿ ਪਾਂਚਨ ਕੇ ਪੱਚੀਸ ।**
**ਪਾਂਚ ਅੰਸ ਨਯਾਰੇ ਕਰੇ ਮਿਸਰਤਿ ਕੀਨੇ ਬੀਸ ॥੬੯॥**

**ਪਦ ਅਰਥ :** ਏਕ ਤਤੂ= ਇਕ-ਇਕ ਤੱਤ ਦੇ । ਪਾਂਚ ਕਰਿ= ਪੰਜ-ਪੰਜ ਟੋਟੇ ਕਰ ਕੇ । ਪਾਂਚਨ ਕੇ= ਪੰਜਾਂ ਦੇ । ਪੱਚੀਸ= ਪੰਜੀ। ਅੰਸ= ਹਿੱਸਾ, ਭਾਗ । ਨਯਾਰੇ= ਵੱਖ-ਵੱਖ । ਕਰੇ= ਕੀਤੇ । ਮਿਸਰਤਿ= ਰਲੇ-ਮਿਲੇ ।

**ਅਰਥ :** ਪਹਿਲਾਂ ਇਕ ਹਿੱਸੇ ਦੇ ਦੋ ਟੋਟੇ ਕਰ ਦਿੱਤੇ, ਉਸ ਦਾ ਅੱਧਾ ਹਿੱਸਾ ਅਲੱਗ ਕਰ ਕੇ ਉਸ ਦੂਜੇ ਅੱਧੇ ਹਿੱਸੇ ਦੇ ਫਿਰ ਚਾਰ ਟੋਟੇ ਕਰ ਦਿੱਤੇ, ਇਉਂ ਪੰਜ-ਪੰਜ ਬਣ ਕੇ ਪੱਚੀ ਬਣ ਗਏ । (ਉਨ੍ਹਾਂ ਪੰਜਾਂ ਦੇ ਜਿਹੜੇ) ਪੰਜ ਅੱਧੇ ਹਿਸੇ ਸਨ ਵੱਖਰੇ ਰਹਿ ਗਏ, ਦੂਜੇ ਅੱਧ ਦੇ ਚਾਰ-ਚਾਰ ਟੁਕੜੇ ਕਰਨ ਨਾਲ ਉਹ ਵੀਹ ਬਣ ਗਏ ॥੬੯॥

**ਕਹਾਣੀ**—ਪੰਜ ਆਦਮੀ ਕਿਤੇ ਸੈਰ ਕਰਨ ਵਾਸਤੇ ਜਾ ਰਹੇ ਸਨ । ਰਸਤੇ ਵਿੱਚ ਉਨ੍ਹਾਂ ਨੇ ਪੰਜ ਖਰਬੂਜ਼ੇ ਖਾਣ ਵਾਸਤੇ ਖਰੀਦ ਲਏ । ਹਰ ਇਕ ਬੰਦੇ ਨੇ ਆਪੋ ਆਪਣੇ ਖਰਬੂਜ਼ੇ ਦੋ-ਦੋ ਟੋਟੇ ਕੀਤੇ, ਉਸ ਦਾ ਅੱਧਾ ਹਿੱਸਾ

Sri Satguru Jagjit Singh Ji eLibrary NamdhariElibrary@gmail.com

ਆਪਣੇ ਪਾਸ ਰੱਖ ਲਿਆ ਤੇ ਅੱਧੇ ਹਿੱਸੇ ਦੇ ਚਾਰ ਪੀਸ ਕਰਕੇ ਆਪਣੇ ਦੂਜੇ ਸਾਥੀਆਂ ਵਿੱਚ ਵੰਡ ਦਿੱਤੇ। ਇਸੇ ਤਰ੍ਹਾਂ ਹੀ ਬਾਕੀਆਂ ਨੇ ਵੀ ਕੀਤਾ, ਉਨ੍ਹਾਂ ਆਪਣੇ ਫਲ ਦਾ ਸੁਆਦ ਵੀ ਲੈ ਲਿਆ ਤੇ ਦੂਜਿਆਂ ਦੇ ਫਲਾਂ ਦਾ ਸੁਆਦ ਵੀ ਚਖ ਲਿਆ।

ਛਪਯ ॥

**ਅਸਥ ਮਾਸ ਤ੍ਵਕ ਰੋਮ ਨਾੜਿਕਾ ਪ੍ਰਗਟ ਪੰਚ ਭੁਵਿ।**
**ਰੇਤ ਪਿਤ ਅਰੁ ਸ੍ਵੇਤ ਲਾਰ ਪੁਨ ਰੁਧਿਰ ਨੀਰ ਧਰੁਵ।**
**ਭੂਖ ਪਯਾਸ ਮੁਖ ਪ੍ਰਭਾ ਨੀਂਦ ਆਲਿਸਜ ਸੁ ਤੇਜ ਗਨਿ।**
**ਧਾਵਨ ਕੂਦਨ ਚਲਨ ਸਕੁਚਿ ਪਰਸਨ ਪਵਨ ਭਨਿ।**
**ਸਿਰ ਕੰਠ ਉਦਰ ਅਰੁ ਹਿਰਦਯ ਕਟ ਯਹ ਅਕਾਸ ਵਿਦ ਪੰਚ ਲਹਿ।**
**ਇਮ ਪੰਚ ਭੂਤ ਪੰਚੀਕਰਨ ਕਰਿ ਪੱਚੀਸ ਸੁਖਦੇਵ ਕਹਿ ॥੭੦॥**

**ਪਦ ਅਰਥ :** ਅਸਥ= ਹੱਡੀਆਂ। ਤ੍ਵਕ= ਚਮੜੀ। ਰੋਮ= ਵਾਲ। ਨਾੜਿਕਾ= ਨਾੜੀਆਂ, ਨਬਜ਼, ਨਾੜੀਆਂ (ਆਂਦਰਾਂ) ਦੀ ਵੱਟੀ ਹੋਈ ਰੱਸੀ। ਭੁਵਿ= ਭੂਮਿ, ਧਰਤੀ। ਰੇਤ= ਬੀਰਜ। ਪਿਤ (ਪਿਸ਼ਿਤ)= ਮਾਸ। ਅਰੁ= ਅਤੇ। ਸ੍ਵੇਤ= ਪਸੀਨਾ। ਲਾਰ= ਥੁੱਕ, ਮੂੰਹ ਵਿੱਚੋਂ ਟਪਕਦਾ ਲੇਸਦਾਰ ਥੁੱਕ। ਧਰੁਵ= ਟਿਕੇ ਹਨ। ਪ੍ਰਭਾ= ਚਿਹਰੇ ਦੀ ਸੋਭਾ। ਆਲਸਜ= ਨੀਂਦ। ਤੇਜ= ਅੱਗ। ਗਨਿ=ਗਿਣਨਾ ਕਰੋ। ਧਾਵਨ= ਦੌੜਨਾ। ਕੂਦਨ= ਕੁੱਦਣਾ, ਛਾਲਾਂ ਮਾਰਨੀਆਂ। ਚਲਨ= ਤੁਰਨਾ। ਸਕੁਚਿ= ਸੁੰਗੜਨਾ, ਇਕੱਠੇ ਹੋਣਾ। ਪਰਸਨ= ਛੂਹਣਾ, ਨਾਲ ਲੱਗਣਾ। ਪਵਨ= ਹਵਾ। ਭਨਿ= ਕਹਿੰਦੇ ਹਨ। ਕੰਠ= ਗਲ। ਉਦਰ= ਪੇਟ। ਕਟ= ਲੱਕ, ਕਮਰ। ਯਹ= ਇਹ। ਲਹਿ= ਲਖੋ, ਜਾਣੋ। ਇਮ= ਇੰਜ, ਇਉਂ। ਭੂਤ= ਤੱਤ। ਪੰਚੀਕਰਨ ਦੇ ਅਰਥਾਂ ਲਈ ਦੇਖੋ, ਬੰਦ ਨੰਬਰ ੬੭ ਅਤੇ ੬੯। ਕਹਿ= ਕਹਿੰਦੇ ਹਨ। ਸੁਖਦੇਵ= ਸੁਖਦੇਵ ਸਿੰਘ ਕਵੀ ਜੀ ਦਾ ਨਾਂ ਹੈ।

**ਅਰਥ :** ਹੱਡੀਆਂ, ਮਾਸ ਅਤੇ ਨਾੜੀਆਂ ਇਹ ਪੰਜੇ ਤੱਤ ਧਰਤੀ ਤੋਂ ਬਣੇ ਮੰਨਣਾ ਕਰੋ।

ਖ਼ੂਨ, ਪਸੀਨਾ, (ਮੂੰਹ ਦੀਆਂ) ਲਾਲਾਂ ਅਤੇ ਬੀਰਜ ਇਹ ਪਾਣੀ ਤੋਂ ਬਣੇ ਟਿਕੇ ਹਨ।

ਭੁੱਖ, ਤਰੇਹ, ਨੀਂਦ ਤੇ ਆਲਸ ਅਤੇ ਚਿਹਰੇ ਦੀ ਸੁੰਦਰਤਾ ਇਹ ਸਾਰੇ

Sri Satguru Jagjit Singh Ji eLibrary NamdhariElibrary@gmail.com

ਅੱਗ ਤੋਂ ਪੈਦਾ ਹੋਏ ਗਿਣੋ।

ਕੁੱਦਣਾ-ਟੱਪਣਾ, ਤੁਰਨਾ-ਫਿਰਨਾ, ਦੌੜਨਾ ਅਤੇ ਕਿਸੇ ਨਾਲ ਛੂਹਣਾ ਇਹ ਸਭ ਹਵਾ ਤੋਂ ਪੈਦਾ ਹੋਏ ਹਨ।

ਸਿਰ, ਗਲ, ਢਿੱਡ, ਲੱਕ ਅਤੇ ਦਿਲ ਇਹ ਪੰਜੇ ਹੀ ਅਕਾਸ਼ ਤੋਂ ਜਾਣਨਾ ਕਰੋ।

ਕਵੀ ਸੁਖਦੇਵ ਜੀ ਕਹਿੰਦੇ ਹਨ—ਇਉਂ ਪੰਜਾਂ ਤੱਤਾਂ ਤੋਂ ਉਨ੍ਹਾਂ ਅੱਧੇ-ਅੱਧੇ ਭਾਗ ਦੇ ਚਾਰ-ਚਾਰ ਟੁਕੜੇ ਕਰ, ਪੰਜੀ ਤੱਤ ਬਣਾਉਣਾ ਕੀਤੇ ॥੭੦॥

## ਦੋਹਰਾ ॥

**ਏਕ ਏਕ ਕੇ ਪੰਚ ਕਰਿ ਪਾਂਚਨ ਕੇ ਪੱਚੀਸ।**
**ਕੌਨ ਤਤੂ ਕੌਨੈ ਮਿਲਜੋ, ਸੁਨੋ ਚਿੱਤ ਦੈ ਬੀਸ ॥੭੧॥**

**ਪਦ ਅਰਥ :** ਏਕ ਏਕ ਕੇ= ਇਕ ਇਕ ਦੇ। ਪੰਚ ਕਰਿ=ਪੰਜ-ਪੰਜ ਟੁਕੜੇ ਕਰ ਕੇ। ਪਾਂਚਨ= ਪੰਜਾਂ ਦੇ ਅੱਧੇ ਹਿੱਸੇ ਦੇ। ਕੌਨ= ਕਿਹੜਾ। ਕੌਨੈ= ਕਿਸ ਵਿੱਚ। ਦੈ= ਦੇ ਕੇ। ਬੀਸ= ਵੀਹਾਂ ਬਾਰੇ।

**ਅਰਥ :** ਪਹਿਲਾਂ ਇਕ-ਇਕ ਤੱਤ ਦੇ ਪਹਿਲੇ ਅੱਧ ਦੇ ਪੰਜ-ਪੰਜ ਟੁਕੜੇ ਕਰ ਕੇ ਪੰਜੀ ਬਣਾ ਲਏ। ਕਿਹੜਾ ਤੱਤ, ਕਿਸ ਵਿੱਚ ਮਿਲ ਗਿਆ, ਉਨ੍ਹਾਂ ਵੀਹਾਂ ਬਾਰੇ ਦਿਲ ਲਾ ਕੇ ਸੁਣੋ ॥੭੧॥

ਪੰਜਾਂ ਤੱਤਾਂ ਦੀ ਵੰਡ ਕਰਨੀ :

## ਦੋਹਰਾ ॥

**ਹਾਡ ਮੁਖਿ ਪ੍ਰਿਥਵੀ ਕਹੀ ਮਾਸ ਨੀਰ ਨਸ ਤੇਜ।**
**ਤੂਚਾ ਪਵਨ ਮਿਲਿ ਤੇ ਭਏ ਰੋਮ ਅਕਾਸ਼ ਕਹੇਜੁ ॥੭੨॥**

**ਪਦ ਅਰਥ :** ਮੁਖਿ= ਮੁਖੀ, ਮੋਢੀ। ਕਹੀ= ਆਖੀ। ਨਸ= ਨਾੜੀਆਂ। ਤੇਜ= ਅੱਗ। ਤੂਚਾ= ਚਮੜੀ। ਪਵਨ= ਹਵਾ। ਮਿਲਿ= ਮਿਲ ਕੇ। ਤੇ= ਉਹ। ਰੋਮ= ਵਾਲ। ਕਹੇਜੁ= ਜਿਹੜੇ ਆਖੇ ਹਨ।

**ਅਰਥ :** ਹੱਡੀਆਂ ਦਾ ਮੋਢੀ ਤੱਤ ਧਰਤੀ ਹੈ, ਮਾਸ ਪਾਣੀ ਤੋਂ, ਨਾੜੀਆਂ ਅੱਗ ਤੋਂ ਬਣੀਆਂ ਜਾਣੋ। (ਇਸ ਸਰੀਰ ਦੀ) ਚਮੜੀ ਹਵਾ ਤੋਂ ਬਣੀ ਹੈ, (ਫੇਰ ਇਸ ਸਰੀਰ ਦੇ) ਜੋ ਵਾਲ ਹਨ, ਅਕਾਸ਼ ਤੱਤ ਤੋਂ ਬਣੇ ਆਖੇ ਜਾਂਦੇ ਹਨ ॥੭੨॥

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਬੀਰਜ ਮੁਖ ਜਲ ਜਾਨਿਯੋ ਪਿਤ ਤੇਜ ਮਿਲਿ ਹੋਇ।
ਸ੍ਵੇਦ ਪਵਨ ਭੂ ਰੁਧਿਰ ਮਿਲਿ, ਲਾਰ ਗਗਨ ਮਿਲਿ ਜੋਇ ॥੭੩॥

**ਪਦ ਅਰਥ :** ਜਾਨਿਯੋ= ਜਾਣਨਾ ਕਰੋ । ਪਿਤ= ਗਰਮੀ । ਤੇਜ= ਅੱਗ । ਸ੍ਵੇਦ= ਪਸੀਨਾ । ਪਵਨ= ਹਵਾ । ਭੂ= ਧਰਤੀ । ਰੁਧਿਰ= ਲਹੂ । ਮਿਲਿ= ਮਿਲ ਕੇ । ਲਾਰ= ਲਾਲਾਂ, ਮੂੰਹ ਦਾ ਲੇਸਦਾਰ ਥੁੱਕ । ਗਗਨ= ਅਕਾਸ਼ । ਜੋਇ= ਤੱਕੋ, ਦੇਖਣਾ ਕਰੋ ।

**ਅਰਥ :** ਪਾਣੀ ਦਾ ਮੁੱਖ ਭਾਗ ਬੀਰਜ ਤੇ ਅੱਗ ਦੀ ਗਰਮੀ ਮਿਲ ਕੇ (ਇਹ ਸਰੀਰ ਬਣਿਆ) ਜਾਣਨਾ ਕਰੋ । ਫੇਰ ਦੇਖੋ, ਹਵਾ ਤੱਤ ਤੋਂ ਪਸੀਨਾ, ਧਰਤੀ ਤੋਂ ਲਹੂ ਅਤੇ ਅਕਾਸ਼ ਤੱਤ ਤੋਂ ਲਾਲਾਂ ਬਣੀਆਂ ॥੭੩॥

ਦੋਹਰਾ ॥

ਛੁਧਾ ਪ੍ਰਥਮ ਤੇਜਹਿ ਕਹਯੋ ਪਯਾਸ ਪਵਨ ਤੇ ਜਾਨੁ।
ਸੁਖਮਾ ਜਲ ਆਲਸਯ ਅਵਨਿ ਨੀਂਦ ਅਕਾਸ਼ ਬਖਾਨ ॥੭੪॥

**ਪਦ ਅਰਥ :** ਛੁਧਾ= ਭੁੱਖ । ਪ੍ਰਥਮ= ਪਹਿਲੋਂ । ਤੇਜਹਿ= ਅੱਗ ਤੱਤ ਤੋਂ । ਜਾਨੁ= ਜਾਣੋ । ਸੁਖਮਾ= ਸੋਭਾ, ਸ਼ਾਨ, ਖ਼ੂਬਸੂਰਤੀ । ਅਵਨਿ= ਧਰਤੀ । ਬਖਾਨ= ਕਹਿੰਦੇ ਹਨ।

**ਅਰਥ :** ਅੱਗ ਦਾ ਮੁੱਖ ਭਾਗ ਭੁੱਖ ਹੈ, ਹਵਾ ਤੋਂ ਪਿਆਸ ਪੈਦਾ ਹੋਈ ਜਾਣਨਾ ਕਰੋ । ਪਾਣੀ ਤੋਂ ਖ਼ੂਬਸੂਰਤੀ ਬਣੀ, ਨੀਂਦ ਅਤੇ ਦਲਿਦਰ ਅਕਾਸ਼ ਤੋਂ ਬਣੇ ਆਖੇ ਜਾਂਦੇ ਹਨ ॥੭੪॥

ਦੋਹਰਾ ॥

ਧਾਵਨ ਮੁਖਿ ਸਮੀਰ ਹੈ ਗਗਨ ਪਸਾਰਨ ਮਾਹਿ।
ਕੂਦਨ ਤੇਜ ਸੰਕੋਚ ਭੁਵਿ ਚਲਨ ਨੀਰ ਬਿਨ ਨਾਹਿ ॥੭੫॥

**ਪਦ ਅਰਥ :** ਧਾਵਨ= ਦੌੜਨਾ । ਸਮੀਰ= ਹਵਾ । ਗਗਨ= ਅਕਾਸ਼ । ਪਸਾਰਨ= ਪਸਰਨਾ, ਫੈਲਣਾ । ਕੂਦਮ= ਭੁੜਕਨਾ । ਤੇਜ= ਅੱਗ । ਸੰਕੋਚ= ਇਕੱਠੇ ਹੋਣਾ । ਭੁਵਿ= ਧਰਤੀ । ਚਲਨ= ਤੁਰਨਾ-ਫਿਰਨਾ ।

**ਅਰਥ :** ਹਵਾ ਦਾ ਮੁੱਖ ਕੰਮ ਹੈ ਦੌੜਨਾ, ਅਕਾਸ਼ ਦਾ ਕੰਮ ਹੈ ਫੈਲਣਾ,

Sri Satguru Jagjit Singh Ji eLibrary NamdhariElibrary@gmail.com

ਅੱਗ ਦਾ ਮੁੱਖ ਭਾਗ ਹੈ ਦੌੜਨਾ ਭੱਜਣਾ, ਧਰਤੀ ਦਾ ਕੰਮ ਹੈ ਸੁੰਗੜਨਾ, ਪਾਣੀ ਦਾ ਕੰਮ ਹੈ ਖਿਲਰਨਾ, ਪਾਣੀ ਤੋਂ ਬਿਨਾਂ ਤੁਰਿਆ ਨਹੀਂ ਜਾ ਸਕਦਾ ॥੭੫॥

ਦੋਹਰਾ ॥

ਸਿਰ ਅਕਾਸ਼ ਜੋ ਸ਼ਬਦ ਮੈ ਕੰਠ ਵਾਯੁ ਹਿਯ ਤੇਜ।
ਉਦਰ ਨੀਰ ਯੁਤ ਜਾਨਿਯੇ ਕਵਿ ਭੁਵਿ ਗੰਧ ਕਹੇ ਜੁ ॥੭੬॥

**ਪਦ ਅਰਥ :** ਸਬਦ= ਆਵਾਜ਼ । ਮੈ= ਰੂਪ, ਵਿਚ । ਕੰਠ= ਗਲ । ਹਿਯ= ਦਿਲ । ਤੇਜ= ਅੱਗ । ਉਦਰ= ਢਿੱਡ, ਪੇਟ । ਜਾਨਿਯੇ= ਜਾਣਨਾ ਕਰੋ। ਯੁਤ= ਸਮੇਤ । ਭੁਵਿ= ਧਰਤੀ।

**ਅਰਥ :** ਸਿਰ ਵਿੱਚ ਅਕਾਸ਼ (ਤੱਤ) ਹੈ, ਗਲ ਵਿੱਚ ਹਵਾ ਤੱਤ ਹੋਣ ਕਰਕੇ ਆਵਾਜ਼ ਨਿਕਲਦੀ ਹੈ, ਪੇਟ ਵਿੱਚ (ਜਠਰ) ਅੱਗ ਹੈ । ਕਵੀ ਜੀ ਕਹਿੰਦੇ ਹਨ—ਪਾਣੀ ਤੋਂ ਪੇਟ ਤੇ ਲੱਕ ਧਰਤੀ ਤੱਤ ਤੋਂ ਬਣਿਆ, ਜਿਸ ਵਿਚ ਗੰਧ ਕਹੀਦੀ ਹੈ ॥੭੬॥

ਦੋਹਰਾ ॥

ਭੂਮਿ ਅਸਥਿ ਜਲ ਰੇਤ ਅਰੁ ਤੇਜ ਭੁਖ ਪਹਿਚਾਨ।
ਧਾਵਨ ਪਵਨ ਅਕਾਸ ਸਿਰ ਪਾਂਚ ਨਿਖਾਲਸ ਜਾਨੁ ॥੭੭॥

**ਪਦ ਅਰਥ :** ਭੂਮਿ= ਧਰਤੀ । ਅਸਥਿ= ਹੱਡੀਆਂ । ਰੇਤ= ਬੀਰਜ । ਅਰੁ= ਅਤੇ । ਤੇਜ= ਅੱਗ, ਗਰਮੀ । ਧਾਵਨ= ਦੌੜਨਾ । ਪਵਨ= ਹਵਾ । ਨਿਖਾਲਸ= ਵੰਡਣਾ ।

**ਅਰਥ :** ਧਰਤੀ ਤੋਂ ਹੱਡੀਆਂ, ਪਾਣੀ ਤੋਂ ਬੀਰਜ ਅਤੇ ਅੱਗ ਤੋਂ ਭੁੱਖ ਬਣੀ ਪਛਾਣਨਾ ਕਰੋ । ਹਵਾ ਤੋਂ ਦੌੜਨਾ, ਅਕਾਸ਼ ਤੋਂ ਸਿਰ ਬਣਿਆ ਇੰਜ ਹੀ ਪੰਜਾਂ ਦੀ ਵੰਡ ਹੋਈ ਜਾਣਨਾ ਕਰੋ ॥੭੭॥

ਦੋਹਰਾ ॥

ਪਾਂਚ ਅੰਸ ਏ ਰਾਖਿ ਕੈ ਬੀਸ ਬਾਂਟ ਯੌ ਲੀਨ।
ਜਯੋਂ ਨਰ ਪਗੀਆ ਪਰਸਪਰ ਬਦਲਤ ਸੁਨੋ ਪ੍ਰਬੀਨ ॥੭੮॥

**ਪਦ ਅਰਥ :** ਅੰਸ= ਹਿੱਸੇ, ਭਾਗ । ਏ= ਇਹ । ਬੀਸ= ਵੀਹ । ਰਾਖਿ ਕੈ= (ਅਲੱਗ) ਰੱਖ ਕੇ । ਬਾਂਟ= ਵੰਡ । ਯੌ= ਇਸ ਤਰ੍ਹਾਂ । ਲੀਨ= ਲਿਆ ।

Sri Satguru Jagjit Singh Ji eLibrary NamdhariElibrary@gmail.com

ਜਜੋਂ= ਜਿਵੇਂ । ਪਗੀਆ= ਪੱਗਾਂ, ਦਸਤਾਰਾਂ । ਪਰਸਪਰ= ਆਪਸ ਵਿੱਚ । ਬਦਲਤ= ਬਦਲ ਲੈਂਦੇ ਹਨ । ਸੁਨੋ= ਸੁਣਨਾ ਕਰੋ । ਪ੍ਰਬੀਨ= ਚਤਰ, ਸਮਝਦਾਰ ਮਨੁੱਖੋ।

**ਅਰਥ :** ਐ ਸਮਝਦਾਰ, ਸਿਆਣੇ ਸੱਜਣੋ ! ਉਨ੍ਹਾਂ ਪੰਜਾਂ ਦੇ ਦੋ-ਦੋ ਟੁਕੜੇ ਕਰ ਕੇ ਉਨ੍ਹਾਂ ਵਿੱਚੋਂ ਅੱਧਾ ਇਕ ਪਾਸੇ ਰੱਖ ਲਿਆ ਤੇ ਅੱਧੇ ਹਿੱਸੇ ਦੇ ਫਿਰ ਚਾਰ-ਚਾਰ ਟੋਟੇ ਬਣਾ ਕੇ ਵੀਹ ਕਰ ਲਏ । ਉਨ੍ਹਾਂ ਵੀਹਾਂ ਨੂੰ ਆਪੋ ਵਿੱਚ ਵੰਡ ਲਿਆ। ਜਿਵੇਂ ਸਿਆਣੇ ਮਨੁੱਖ ਆਪੋ ਵਿੱਚੀਂ ਪੱਗਾਂ ਵਟਾ ਲੈਂਦੇ ਹਨ (ਇਵੇਂ ਹੀ ਇਕ ਦੂਜੇ ਨਾਲ ਉਨ੍ਹਾਂ ਉਹ ਤੱਤ ਵੀ ਵੰਡ ਲਏ) ॥੭੮॥

## ਦੋਹਰਾ ॥

**ਯਹ ਸਭ ਪੰਚੀਕਰਨ ਕੋ ਤੋ ਸੋਂ ਕਹਯੋ ਵਿਚਾਰ।**
**ਸਥੂਲ ਦੇਹ ਧਰਿ ਜੀਵ ਯਹ ਕਰਤ ਭੋਗ ਸੰਸਾਰ ॥੭੯॥**

**ਪਦ ਅਰਥ :** ਯਹ= ਇਹ । ਕੋ= ਦਾ । ਤੋ ਸੋਂ= ਤੈਨੂੰ । ਕਹਯੋ= ਆਖਿਆ। ਸਥੂਲ ਦੇਹ= ਵੱਡਾ ਸਾਰਾ ਮਨੁੱਖਾ ਸਰੀਰ । ਧਰਿ= ਧਾਰ ਕੇ, ਲੈ ਕੇ । ਯਹ= ਇਹ । ਕਰਤ ਭੋਗ= ਪਦਾਰਥਾਂ ਦਾ, ਕਰਮਾਂ ਦਾ ਫਲ ਭੋਗਦਾ, ਖਾਂਦਾ ਹੈ । ਸੰਸਾਰ= ਜੀਵ, ਜਗਤ ।

**ਅਰਥ :** ਹੇ ਸਿੱਖ ! ਇਹ ਸਾਰਾ ਪੰਚੀਕ੍ਰਿਤ ਦਾ ਵਿਚਾਰ ਤੈਨੂੰ ਖੋਲ੍ਹ ਕੇ ਸੁਣਾਇਆ ਹੈ । ਇਸੇ ਕਰਕੇ ਇਹ ਜੀਵ ਮਨੁੱਖਾ-ਸਰੀਰ ਲੈ ਕੇ ਕਰਮਾਂ ਦਾ ਫਲ ਖਾਂਦਾ ਹੈ ॥੭੯॥

## ਦੋਹਰਾ ॥

**ਤੀਨ ਦੇਹ ਤੋ ਸੋਂ ਕਹੀ ਕਾਰਨ ਸੂਖਜ਼ਮ ਥੂਲ।**
**ਪੰਚ ਕੋਸ ਕੇ ਭੇਦ ਪੁਨ ਤਾਂਹੀ ਮਾਂਝ ਸਮੂਲ ॥੮੦॥**

**ਪਦ ਅਰਥ :** ਤੀਨ ਦੇਹ= ਸੂਖਮ, ਕਾਰਨ ਤੇ ਸਥੂਲ ਇਹ ਤਿੰਨ ਸਰੀਰ। ਤੋ ਸੋਂ= ਤੇਰੇ ਕੋ, ਤੈਨੂੰ । ਕਹੀ= ਆਖੀ । ਕੋਸ (ਕੋਸ਼)= ਮਿਆਨ । ਭੇਦ= ਨਿਰਣਾ । ਪੁਨ= ਫਿਰ । ਤਾਂਹੀ= ਉਸੇ (ਵਿੱਚ) ਹੀ । ਮਾਂਝ= ਵਿੱਚ । ਸਮੂਲ= ਮੂਲ ਸਹਿਤ, ਮੁੱਢ ਸਮੇਤ ।

**ਅਰਥ :** ਹੇ ਸਿੱਖ ! ਕਾਰਨ, ਸੂਖਮ ਤੇ ਅਸਥੂਲ ਤਿੰਨਾਂ ਸਰੀਰਾਂ ਬਾਰੇ ਤੈਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਦੱਸ ਦਿੱਤਾ ਹੈ । ਹੁਣ ਤੈਨੂੰ ਪੰਜਾਂ ਕੋਸ਼ਾਂ ਦਾ ਨਿਰਣਾ ਕਰ ਕੇ ਸਮਝਾਉਂਦੇ ਹਾਂ ॥੮੦॥

Sri Satguru Jagjit Singh Ji eLibrary NamdhariElibrary@gmail.com

## ਕਬਿੱਤ ॥

ਅਨਯ ਮਯ ਸਥੂਲ ਜਾਨ ਪ੍ਰਾਨ ਪ੍ਰਾਨ ਮਯ ਮਾਨ
ਪਾਂਚ ਕਰਮੇਂਦ੍ਰੀ ਅਰੁ ਮਨ ਮਨੋ ਮਯ ਹੈ।
ਪਾਂਚ ਗਯਾਨ ਇੰਦ੍ਰਯ ਅਰੁ ਬੁੱਧਿ ਹੈ ਵਿਗਯਾਨ ਮਯ
ਕਾਰਨ ਅਵਿਦਯਾ ਸੋ ਤੋ ਆਨੰਦ ਮਯ ਲਯ ਹੈ।
ਤੀਨ ਦੇਹ ਮਾਂਝ ਪਾਂਚ ਕੋਸ਼ ਸੁਖਦੇਵ ਕਹਿ
ਨੀਕੇ ਕੈ ਵਿਚਾਰਿ ਦੇਖਿ ਭਰਮ ਹੀ ਕੋ ਭਯ ਹੈ।
ਕੋਸ਼ ਹੈ ਨ ਕੋਊ ਔਰ ਦੇਹ ਹੈ ਨ ਕੋਊ
ਏਕ ਆਤਮਾ ਕੋ ਜੋਊ ਤਾਂ ਤੇ ਆਨੰਦ ਕੋ ਦਯ ਹੈ ॥੯੧॥

**ਪਦ ਅਰਥ :** ਅਨਯ= ਅੰਨ, ਅਨਾਜ਼ । ਮਯ= ਸਰੂਪ । ਸਥੂਲ= ਦਿਸ ਰਿਹਾ ਸਰੀਰ । ਜਾਨ= ਜਾਣਨਾ ਕਰੋ । ਪ੍ਰਾਨ ਮਯ= ਪੰਜ ਪ੍ਰਾਣ ਤੇ ਪੰਜ ਕਰਮ ਇੰਦ੍ਰੇ । ਮਨੋ ਮਯ= ਪੰਜ ਗਿਆਨ ਇੰਦ੍ਰੇ ਇਕ ਮਨ । ਮਾਨ= ਮੰਨ ਲੈ । ਵਿਗਯਾਨ ਮਯ= ਪੰਜ ਗਿਆਨ ਇੰਦ੍ਰੇ ਤੇ ਇਕ ਬੁਧਿ । ਆਨੰਦ ਮਯ= ਅਹੰਕਾਰ, ਆਤਮਕ ਅਵਿਦਿਆ ਕਾਰਨ ਸਰੀਰ; ਇਹ ਅਨੰਦ ਮਯ ਕੋਸ਼ ਕਹਾਉਂਦੀ ਹੈ । ਕੋਸ਼ ਦਾ ਅਰਥ ਹੈ ਮਿਆਨ, ਕੇਸ, ਖੋਲ । ਜੋਊ= ਜਿਹੜਾ। ਕੋ= ਨੂੰ । ਤਾਂ ਤੇ= ਇਸ ਵਾਸਤੇ । ਦਯ= ਦੇਣ ਵਾਲਾ ।

**ਪ੍ਰਸ਼ਨ :** ਅਨੰਦ ਮਯ ਕੋਸ਼ ਵਾਰੇ ਜ਼ਰਾ ਖੋਲ੍ਹ ਕੇ ਬਿਆਨ ਕਰੋ ?

**ਉੱਤਰ :** ਮਾਤਾ ਪਿਤਾ ਨੇ ਖਾਧਾ ਅੰਨ, ਉਸ ਤੋਂ ਬਣਿਆਂ ਬੀਰਜ, ਬੀਰਜ ਤੋਂ ਹੀ ਮਾਂ ਦੇ ਪੇਟ ਵਿੱਚ ਪੈਦਾ ਹੋਇਆ ਇਹ ਜੀਵ । ਜਨਮ ਤੋਂ ਬਾਅਦ ਦੁੱਧ ਆਦਿ ਅਨੇਕਾਂ, ਅਨਾਜ਼ ਤੋਂ ਬਣੇ ਪਦਾਰਥ ਖਾਧੇ ਤੇ ਜ਼ਿੰਦਗੀ ਵਿੱਚ ਕਈ ਤਰ੍ਹਾਂ ਦੇ ਦੁੱਖ ਅਤੇ ਸੁਖ ਭੋਗੇ । ਵੱਡਾ ਹੋਇਆ ਤੇ ਮਰ ਕੇ ਮੁੜ ਧਰਤੀ ਵਿੱਚ ਹੀ ਸਮਾ ਗਿਆ । ਸੋ ਅਜਿਹੀ ਮੋਟੀ-ਡਾਢੀ ਦੇਹ ਅੰਨ ਮਯ ਕੋਸ਼ ਹੈ । ਦੁੱਖਾਂ ਤੇ ਸੁਖਾਂ ਦੇ ਭੋਗਣ ਦਾ ਹੈ ਅਸਥਾਨ ਪਰ ਆਤਮਾ ਇਨ੍ਹਾਂ ਤੋਂ ਬਿਲਕੁਲ ਅਲੱਗ ਹੈ ।

**ਪ੍ਰਸ਼ਨ :** ਪ੍ਰਾਣ ਮਯ ਕੋਸ਼ ਕਿਸ ਨੂੰ ਕਹਿੰਦੇ ਹਨ ?

**ਉੱਤਰ :** ਵਾਕ (ਬੋਲਣ ਵਾਲਾ), ਹੱਥ, ਪੈਰ, ਪਿਸ਼ਾਬ ਵਾਲੀ ਇੰਦਰੀ ਤੇ ਗੁਦਾ (ਮਲ ਤਿਆਗਣ ਵਾਲਾ ਇੰਦਰਾ) ਇਹ ਪੰਜੇ ਕਰਮ ਇੰਦਰੇ ਹਨ ।

Sri Satguru Jagjit Singh Ji eLibrary NamdhariElibrary@gmail.com

ਪ੍ਰਾਨ, ਅਪਾਨ, ਸਮਾਨ, ਉਦਾਨ, ਬਜਾਨ; ਇਹ ਪੰਜ ਪ੍ਰਾਣ ਹਨ। ਪ੍ਰਾਣ ਵਾਯੂ, ਛਾਤੀ ਵਿੱਚ ਰਹਿੰਦੀ ਹੈ। ਵਿਦਵਾਨਾਂ ਦਾ ਖਿਆਲ ਹੈ ਕਿ ਇਹ ਰੋਜ਼ਾਨਾ ੨੧,੬੦੦ ਵਾਰ ਸਾਹ ਲੈਂਦੀ ਹੈ।

**ਅਪਾਨ ਵਾਯੂ** : ਮਲ ਵਾਲੀ ਥਾਂ 'ਤੇ ਰਹਿੰਦੀ ਹੈ, ਇਹ ਮਲ-ਮੂਤਰ ਦੇ ਤਿਆਗਣ ਦਾ ਕੰਮ ਕਰਦੀ ਹੈ।

**ਸਮਾਨ ਵਾਯੂ** : ਇਹ ਨਾਭੀ ਵਿੱਚ ਰਹਿੰਦੀ ਹੈ, ਜਿਵੇਂ ਮਾਲੀ ਖੂਹ ਵਿੱਚੋਂ ਪਾਣੀ ਕੱਢ ਕੇ ਬਾਗ਼-ਬਗ਼ੀਚੇ ਨੂੰ ਸਿੰਚਦਾ ਹੈ। ਇਸੇ ਤਰ੍ਹਾਂ ਇਹ ਮਾਲੀ ਵਾਂਗ ਭੋਜਨ ਵਿੱਚੋਂ ਰਸ ਖਿੱਚ ਕੇ ਨਾੜੀਆਂ ਰਾਹੀਂ ਸਾਰੇ ਸਰੀਰ ਨੂੰ ਭੇਜਣ ਦਾ ਕੰਮ ਕਰਦੀ ਹੈ।

**ਉਦਜਾਨ ਵਾਯੂ** : ਇਸ ਦੇ ਰਹਿਣ ਦੀ ਜਗ੍ਹਾ ਗਲ ਹੈ। ਇਹ ਅੰਨ ਪਾਣੀ ਖਾਧੇ ਪੀਤੇ ਦੀ ਵੰਡ ਕਰਦੀ ਹੈ। ਰਾਤ ਨੂੰ ਸੁਪਨੇ ਦਿਖਾਉਣੇ, ਹਿਚਕੀ ਲਿਆਉਣੀ ਆਦਿ ਕੰਮ ਇਸ ਦੇ ਜ਼ਿੰਮੇ ਹੈ।

**ਬਜਾਨ ਵਾਯੂ** : ਇਹ ਸਰੀਰ ਦੇ ਸਾਰੇ ਹਿੱਸੇ ਵਿੱਚ ਰਹਿੰਦੀ ਹੈ। ਸਾਰੇ ਸਰੀਰ ਦੇ ਅੰਗਾਂ ਨੂੰ ਚਲਾਉਣ ਦਾ ਕੰਮ ਕਰਦੀ ਹੈ ਪਰ ਆਤਮਾ ਇਨ੍ਹਾਂ ਪੰਜਾਂ ਤੋਂ ਅਲੱਗ ਹੈ।

**ਪ੍ਰਸ਼ਨ** : ਗੁਰੂ ਜੀ! ਕਿਰਪਾ ਕਰ ਕੇ ਇਹ ਦੱਸੋ ਆਤਮਾ ਪ੍ਰਾਣਾਂ ਤੋਂ ਵੱਖ ਕਿਵੇਂ ਹੋਇਆ ?

**ਉੱਤਰ** : ਹੇ ਸਿੱਖ! ਕੋਈ ਆਦਮੀ ਗੂੜ੍ਹੀ ਨੀਂਦ ਵਿੱਚ ਸੁੱਤਾ ਪਿਆ ਹੈ, ਇਤਨੇ ਨੂੰ ਉਸ ਦਾ ਕੋਈ ਮਿੱਤਰ ਬਾਹਰੋਂ ਆ ਜਾਵੇ; ਉਹ ਉੱਠ ਕੇ ਉਸ ਦੀ ਕੋਈ 'ਆਉ-ਭਗਤ' ਨਹੀਂ ਕਰਦਾ। ਘਰ ਵਿੱਚ ਚੋਰ ਲੁਟੇਰੇ ਆ ਕੇ ਉਸ ਦਾ ਸਾਰਾ ਸਮਾਨ ਚੁੱਕ ਲੈ ਜਾਣ, ਉਹ ਉੱਠ ਕੇ ਉਨ੍ਹਾਂ ਦੇ ਮਗਰ ਫੜਨ ਲਈ ਨਹੀਂ ਦੌੜਦਾ, ਜਦ ਤੱਕ ਉਸ ਨੂੰ ਕੋਈ ਬਾਹੋਂ ਫੜ ਕੇ ਜਗਾਵੇ ਨਾ। ਇਸ ਕਰ ਕੇ ਪ੍ਰਾਣ ਵਾਯੂ ਘੜੇ ਦੀ ਤਰ੍ਹਾਂ ਜੜ੍ਹ ਹਨ, ਆਪਣੇ ਆਪ ਕੁਝ ਨਹੀਂ ਕਰ ਸਕਦੇ, ਚੇਤਨ ਇਨ੍ਹਾਂ ਨਾਲੋਂ ਵੱਖਰਾ ਹੈ।

**ਪ੍ਰਸ਼ਨ** : ਮਨ ਦਾ ਸਰੂਪ ਕੀ ਹੈ ?

**ਉੱਤਰ** : ਸਰੀਰ ਵਿੱਚ ਹੰਗਤਾ, ਘਰ ਜ਼ਮੀਨ-ਜਾਇਦਾਦ ਦੀ ਮਮਤਾ ਦਾ ਜੋ ਮਾਣ ਕਰਦਾ ਹੋਇਆ ਇੰਦ੍ਰਿਆਂ ਰਾਹੀਂ ਬਾਹਰ ਭਰਮਣ ਕਰਦਾ ਹੋਇਆ ਕਾਰਣ ਰੂਪ ਹੈ।

**ਪ੍ਰਸ਼ਨ** : ਗੁਰੂ ਜੀ! ਕਿਰਪਾ ਕਰ ਕੇ ਇਹ ਦੱਸੋ, ਮੈਂ ਮਨੋ ਮਯ ਕੋਸ਼ ਤੋਂ

Sri Satguru Jagjit Singh Ji eLibrary NamdhariElibrary@gmail.com

ਆਪਣੇ ਆਪ ਨੂੰ ਵੱਖਰਾ ਕਿਵੇਂ ਸਮਝਾ ?

ਉੱਤਰ : ਕਾਮ, ਕ੍ਰੋਧ, ਲੋਭ ਅਤੇ ਮੋਹ ਆਦਿ ਹੋਣ ਕਰ ਕੇ ਮਨ ਸੁਤੰਤਰ ਖ਼ਿਆਲਾਂ ਵਾਲਾ ਹੋ ਜਾਂਦਾ ਹੈ। ਕਿਸੇ ਦੇ ਦਬਾਅ ਹੇਠਾਂ ਰਹਿਣਾ ਪਸੰਦ ਨਹੀਂ ਕਰਦਾ ਅਤੇ ਮੇਰਾ ਆਤਮਾ ਸਾਰੇ ਹੀ ਖ਼ਿਆਲਾਂ ਦਾ ਦ੍ਰਿਸ਼ਟਾ ਹੈ, ਨਿਰਬਿਕਾਰ ਹੈ; ਇਸੇ ਵਾਸਤੇ ਮਨੋ ਮਯ ਕੋਸ਼ ਮੇਰਾ ਆਪਾ ਨਹੀਂ ਹੈ, ਇਨ੍ਹਾਂ ਨੂੰ ਜਾਣਨ ਵਾਲਾ ਇਨ੍ਹਾਂ ਤੋਂ ਅਲੱਗ ਹੈ ।

ਪ੍ਰਸ਼ਨ : ਵਿਗਯਾਨ ਮਯ ਕੋਸ਼ ਕੀ ਹੈ ?

ਉੱਤਰ : ਪੰਜ ਗਿਆਨ ਇੰਦ੍ਰੇ ਤੇ ਬੁੱਧੀ ਇਹੋ ਵਿਗਯਾਨ ਮਯ ਕੋਸ਼ ਹੈ।

ਪ੍ਰਸ਼ਨ : ਬੁੱਧੀ ਕਿਸ ਨੂੰ ਕਹਿੰਦੇ ਹਨ ?

ਉੱਤਰ : ਹਿਰਦਾ ਭਾਸ ਸੰਯੁਕਤ ਬੁੱਧੀ ਜਦ ਸੁਖੋਪਤਿ ਵਿੱਚ ਹੁੰਦੀ ਹੈ ਅਤੇ ਜਾਗਦਿਆਂ ਪੈਰਾਂ ਦੇ ਨੌਹਾਂ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰੇ ਸਰੀਰ ਵਿੱਚ ਭਰਮਣ ਕਰਦੀ ਹੋਈ ਕਰਤਾ ਰੂਪ ਹੁੰਦੀ ਹੈ । ਜੇਕਰ ਸਰੀਰ ਵਿੱਚ ਖੱਚਤ ਨਾ ਹੋਵੇ ਤਾਂ ਅਬਿਨਾਸ਼ੀ ਸਰੂਪ ਹੈ, ਇਸ ਲਈ ਵਿਗਿਆਨ ਮਯ ਕੋਸ਼ ਮੇਰਾ ਆਪਣਾ ਕੋਈ ਵਜੂਦ ਨਹੀਂ ਹੈ । ਇਹ ਸੂਖਸ਼ਮ ਦੇਹ ਹੈ ਤੇ ਮੇਰਾ ਆਤਮਾ ਇਸ ਸਭ ਕੁਝ ਨੂੰ ਜਾਣਨ ਵਾਲਾ, ਇਸ ਤੋਂ ਵੱਖਰਾ ਹੈ ।

ਪ੍ਰਸ਼ਨ : ਅਨੰਦ ਮਯ ਕੋਸ਼ ਕਿਸ ਨੂੰ ਕਹਿੰਦੇ ਹਨ ?

ਉੱਤਰ : ਪੂਰਬਲੇ ਪੁੰਨਾਂ ਦੇ ਫਲ ਨੂੰ ਭੋਗਣ ਵਾਸਤੇ ਕਿਸੇ ਵੇਲੇ ਬੁੱਧੀ ਦੀ ਸੁਰਤੀ ਅੰਤਰਮੁਖ ਹੋਈ ਹੋਈ ਆਤਮਕ ਅਨੰਦ ਦੇ ਪ੍ਰਭਾਵ ਨੂੰ ਚੇਤੇ ਕਰਦੀ ਹੈ, ਉਸ ਵੇਲੇ ਉਹ ਬੜਾ ਹੀ ਸੁਖ ਮਹਿਸੂਸ ਕਰਦੀ ਤੇ ਕਦੇ ਉਸ ਤੋਂ ਆਪਣੇ ਆਪ ਨੂੰ ਵੱਖਰਿਆਂ ਪਸੰਦ ਕਰਦੀ ਹੈ, ਇਸੇ ਖ਼ਿਆਲ ਨੂੰ ਅਨੰਦ ਮਯ ਕੋਸ਼ ਕਹਿੰਦੇ ਹਨ।

ਅਰਥ : ਹੇ ਸਿੱਖ ! ਇਹ ਮਨੁੱਖਾ ਸਰੀਰ ਅੰਨ ਮਯ ਜਾਣਨਾ ਕਰ, ਪੰਜ ਪ੍ਰਾਣ (ਪ੍ਰਾਨ, ਅਪਾਨ, ਸਮਾਨ, ਵਯਾਨ, ਉਦਾਨ) ਪ੍ਰਾਣਮਯ ਕੋਸ਼ ਮੰਨ ਲੈ, ਪੰਜ ਕਰਮ ਇੰਦ੍ਰੇ (ਹੱਥ, ਪੈਰ, ਗੁਦਾ, ਲਿੰਗ, ਵਾਕ ਇੰਦ੍ਰਾ) ਤੇ ਮਨ, ਮਨੋ ਮਯ ਕੋਸ਼ ਹੈ ।

ਪੰਜ ਗਿਆਨ ਇੰਦ੍ਰੇ (ਨੱਕ, ਕੰਨ, ਅੱਖਾਂ, ਰਸਨਾ, ਚਮੜੀ) ਤੇ ਬੁੱਧੀ, ਵਿਗਿਆਨ ਮਯ ਕੋਸ਼ ਹੈ, ਕਾਰਨ ਸਰੀਰ ਜੋ ਅਵਿਦਿਆ, ਇਹ ਅਨੰਦ ਮਯ ਕੋਸ਼ ਹੈ ।

Sri Satguru Jagjit Singh Ji eLibrary NamdhariElibrary@gmail.com

ਕਾਰਨ, ਸੂਖਮ ਤੇ ਅਸਥੂਲ ਪੰਜ ਕੋਸ਼ ਆਖੇ ਗਏ ਹਨ। ਕਵੀ ਸੁਖਦੇਵ ਜੀ ਕਹਿੰਦੇ ਹਨ—ਚੰਗੀ ਤਰ੍ਹਾਂ ਸੋਚ-ਵਿਚਾਰ ਕੇ ਦੇਖੋ ਕੇਵਲ ਭੁਲੇਖੇ ਦੇ ਕਾਰਨ ਹੀ ਡਰ ਪ੍ਰਤੀਤ ਹੁੰਦਾ ਹੈ।

ਨਾ ਕੋਈ ਕੋਸ਼ ਹੈ, ਨਾ ਕੋਈ ਦੇਹ ਹੈ, ਜੋ ਇਕ ਆਤਮਾ ਨੂੰ ਦੇਖਣ ਨਾਲ ਹੀ ਅਨੰਦ ਪ੍ਰਾਪਤ ਹੁੰਦਾ ਹੈ ॥੯੧॥

ਸਿੱਖ ਵਲੋਂ ਬੇਨਤੀ—

## ਮਰਹਟਾ ਛੰਦ ॥

**ਸੰਚਿਤ ਕਰਮਨ ਕੇ ਪਹਿਲੇ ਤੁਮ ਸਥੂਲ ਦੇਹ ਯਹ ਭਾਖੀ।**
**ਕਰਮਨ ਕੇ ਲੱਛਨ ਸੁਨਬੇ ਕੋ ਮੇਰੀ ਮਤਿ ਅਭਿਲਾਖੀ।**
**ਸੰਚਿਤ ਔ ਪ੍ਰਾਰਬਧ ਕਹੈ ਹੈਂ ਕ੍ਰਿਯਮਾਨ ਜੋ ਕਰਮਾ।**
**ਸੁਨਹੋ ਯਹ ਤੋ ਕੋ ਸਮਝਾਊਂ ਇਨ ਕੇ ਅਦਭੁਤ ਮਰਮਾ ॥੯੨॥**

**ਪਦ ਅਰਥ :** ਸੰਚਿਤ= ਪਿਛਲੇ ਜਨਮਾਂ ਦੇ ਜਮ੍ਹਾਂ, ਇਕੱਠੇ ਹੋਏ। ਕਰਮਨ= ਬਹੁਤ ਸਾਰੇ ਕਰਮ। ਯਹ= ਇਹ। ਭਾਖੀ= ਇਹ। ਲੱਛਨ=ਚਿੰਨ੍ਹ, ਨਿਸ਼ਾਨੀਆਂ। ਸੁਨਬੇ= ਸੁਣਨ। ਕੋ= ਨੂੰ, ਵਾਸਤੇ, ਲਈ। ਮਤਿ= ਬੁੱਧੀ। ਅਭਿਲਾਖੀ= ਚਾਹਵਾਨ ਹੈ। ਔ= ਅਤੇ। ਪ੍ਰਾਰਬਧ= ਮੱਥੇ ਦੇ ਭਾਗ। ਕਹੈ ਹੈਂ= ਕਹਾਂਗੇ। ਕ੍ਰਿਯਮਾਨ= ਵਰਤਮਾਨ ਵਿੱਚ ਕੀਤੇ ਕੰਮ। ਕਰਮਾ= ਕੰਮ। ਤੋ ਕੋ= ਤੈਨੂੰ। ਸੁਨਹੋ (ਸੁਨਹੁ)= ਸੁਣੋ, ਤੁਸੀਂ ਸੁਣਨਾ ਕਰੋ। ਤੋ ਕੋ= ਤੈਨੂੰ। ਸਮਝਾਊਂ= ਸਮਝਾਉਂਦਾ, ਮੈਂ ਤੁਹਾਨੂੰ ਸਮਝਾਉਂਦਾ ਹਾਂ। ਅਦਭੁਤ= ਅਜ਼ੀਬ। ਮਰਮਾ= ਭੇਦ, ਰਮਜ਼।

**ਅਰਥ :** (ਦੋ ਪੰਗਤੀਆਂ ਵਿਚ ਪ੍ਰਸ਼ਨ ਹੈ) ਹੇ ਗੁਰੂ ਜੀ! ਤੁਸੀਂ ਆਖਿਆ ਹੈ (ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਦਾ ਫਲ) ਇਹ ਮਨੁੱਖਾ ਦੇਹੀ ਬਣੀ ਹੈ। ਹੁਣ ਉਨ੍ਹਾਂ ਕੀਤੇ ਕਰਮਾਂ ਦੀਆਂ ਨਿਸ਼ਾਨੀਆਂ, ਸੁਣਨ ਦੀ ਮੇਰੇ ਦਿਲ ਦੀ ਤਾਂਘ ਹੈ?

(ਗੁਰੂ ਜੀ ਵਲੋਂ ਉੱਤਰ—) ਹੇ ਸਿੱਖ! ਮੇਰੀ ਗੱਲ ਨੂੰ ਬੜੇ ਧਿਆਨ ਨਾਲ ਸੁਣ! ਸੰਚਤ ਤੇ ਪਰਾਰਬਧ ਅਤੇ ਜੋ ਕਿਰੇਮਾਨ ਕਰਮ ਹਨ, (ਉਨ੍ਹਾਂ ਬਾਰੇ) ਮੈਂ ਤੈਨੂੰ ਸਮਝਾਉਂਦਾ ਹਾਂ, ਉਨ੍ਹਾਂ ਦੇ ਅਜ਼ੀਬ ਹੀ ਭੇਦ ਹਨ ॥੯੨॥

## ਦੋਹਰਾ ॥

**ਏਕ ਜਨਮ ਕੇ ਕਰਮ ਫਲ ਭੁਗਵੈ ਜਨਮ ਅਨੇਕ।**

Sri Satguru Jagjit Singh Ji eLibrary NamdhariElibrary@gmail.com

**ਸੰਚਿਤ ਤਾਂ ਸੋਂ ਕਹਤ ਹੈਂ ਸੁਖ ਦੁਖ ਸਹਿਤ ਵਿਵੇਕ ॥੯੩॥**

**ਪਦ ਅਰਥ :** ਭੁਗਵੈ= ਭੋਗਦਾ ਹੈ । ਤਾਂ ਸੋਂ= ਉਨ੍ਹਾਂ ਨੂੰ । ਕਹਤ ਹੈਂ= ਕਹਿੰਦੇ ਹਨ । ਵਿਵੇਕ= ਵਿਚਾਰ ਸਮੇਤ ।

**ਅਰਥ :** ਇਕ ਜਨਮ ਦੇ ਕੀਤੇ ਕੰਮਾਂ ਦਾ ਫਲ ਇਹ ਜੀਵ ਅਨੇਕਾਂ ਜਨਮਾਂ ਵਿੱਚ ਭੋਗਦਾ ਹੈ । (ਇਸ ਕਰ ਕੇ) ਉਨ੍ਹਾਂ ਨੂੰ ਜਮ੍ਹਾਂ ਹੋਏ (ਸੰਚਿਤ ਕਰਮ) ਕਹਿੰਦੇ ਹਨ, (ਜੋ) ਦੁੱਖਾਂ ਸੁਖਾਂ ਨੂੰ ਦੇਣ ਵਾਲੇ, ਵਿਚਾਰਨਾ ਕਰੋ ॥੯੩॥

**ਕ੍ਰਿਯਮਾਨ ਕਰਮ :** ਜੋ ਹੁਣ ਕੀਤੇ ਜਾ ਰਹੇ ਹਨ ।

**ਪਰਾਰਬਧ ਕਰਮ :** ਜਿਨ੍ਹਾਂ ਕਰਮਾਂ ਦੇ ਕਰਨ ਵਾਸਤੇ, ਇਹ ਮਨੁੱਖਾ ਦੇਹ ਪ੍ਰਾਪਤ ਹੋਈ ਹੈ । ਦੇਹ ਆਰੰਭ ਕਰਨ ਵਾਲਾ ਕਰਮ, ਭਾਗ, ਕਿਸਮਤ ।

**ਸੰਚਿਤ ਕਰਮ :** ਉਹ ਜਮ੍ਹਾਂ ਕਰਮ ਜੋ ਪਿਛਲੇ ਜਨਮਾਂ ਦੇ ਬਕਾਇਆ ਚਲੇ ਆਉਂਦੇ ਹਨ । ਜਿਨ੍ਹਾਂ ਵਿੱਚ ਨਿੱਤ ਕਰਮ, ਨੈਮਿੱਤਕ ਕਰਮ ਵੀ ਆਉਂਦੇ ਹਨ।

**ਨਿੱਤ ਕਰਮ :** ਜੋ ਰੋਜ਼ ਕਰਦੇ ਹਾਂ, ਇਸ਼ਨਾਨ, ਪਾਠ-ਪੂਜਾ ਆਦਿ ।

**ਨੈਮਿੱਤਕ ਕਰਮ :** ਜੋ ਕਿਸੇ ਖ਼ਾਸ ਸਬੱਬ ਕਰ ਕੇ ਕੀਤੇ ਜਾਂਦੇ ਹਨ, ਜਿਵੇਂ ਗੁਰਪਰਬਾਂ ਦੇ ਉਤਸਵ ਅਤੇ ਮਰਨੇ ਪਰਨੇ ਆਦਿ ਸਮਿਆਂ 'ਤੇ ਕੀਤੇ ਦਾਨ ਪੁੰਨ, ਪਾਠ ਪੂਜਾ, ਯੱਗ ਆਦਿ ਕਰਮ; ਉਨ੍ਹਾਂ ਨੂੰ ਨੈਮਿੱਤਕ ਕਰਮ ਕਹਿੰਦੇ ਹਨ ।

## ਦੋਹਰਾ ॥

**ਏਕ ਜਨਮ ਕੇ ਕਰਮ ਫਲ ਭੁਗਵੈ ਦੂਜੀ ਦੇਹ।**
**ਸੋ ਪ੍ਰਾਰਬਧ ਕਹਾਵਈ ਸੁਨ ਅਬ ਸਹਿਤ ਸਨੇਹ ॥੯੪॥**

**ਪਦ ਅਰਥ :** ਭੁਗਵੈ= ਭੋਗਦੀ । ਦੂਜੀ ਦੇਹ= ਦੂਜਾ ਸਰੀਰ । ਕਹਾਵਈ= ਕਹਾਉਂਦੀ ਹੈ । ਸਹਿਤ= ਨਾਲ । ਸਨੇਹ= ਪ੍ਰੇਮ ।

**ਅਰਥ :** ਇਕ ਜਨਮ ਦੇ ਕਰਮਾਂ ਦਾ ਫਲ ਅਗਲੇ ਜਨਮ ਵਿਚ ਹੋਰ ਸਰੀਰ ਭੋਗਦਾ ਹੈ । ਉਹ ਆਪਣੇ ਆਪ ਨੂੰ ਪ੍ਰਾਰਬਧ ਕਹਾਉਂਦੀ ਹੈ ਇਸ ਨੂੰ ਹੁਣ ਬੜੇ ਪ੍ਰੇਮ ਨਾਲ ਸੁਣਨਾ ਕਰ ॥੯੪॥

## ਸ੍ਵੈਯਾ ॥

**ਗਰਭ ਵਸੈ ਨਰ ਕੀ ਪਸੁ ਦੇਹ ਜਰਾਯੁਜ ਜੋਨਿ ਤਹਾਂ ਪਦ ਪਾਵੈ ।**

Sri Satguru Jagjit Singh Ji eLibrary NamdhariElibrary@gmail.com

**ਪੰਖਿ ਤੇ ਆਦਿ ਜੁ ਅੰਡ ਤੇ ਹੋਤ ਸੁ ਅੰਡਜ ਜੋਨਿ ਤਹਾਂ ਛਬਿ ਛਾਵੈ ।**
**ਸ੍ਵੇਦ ਤੇ ਸ੍ਵੇਦਜ ਕੀ ਉਤਪਤਿ ਸੁ ਬੀਜ ਤੇ ਔਰ ਜੁ ਵਾਂਸ ਕਹਾਵੈ ।**
**ਉਦਭਿਜ ਬ੍ਰਿਛ ਤਿਨੂਕਨ ਲੌਂ, ਯਹ ਭਾਂਤਿ ਸੁ ਜੀਵਨ ਕਰਮ ਬਨਾਵੈ ॥੯੫॥**

**ਪਦ ਅਰਥ :** ਗਰਭ= ਮਾਂ ਦਾ ਪੇਟ (ਗਰਭ ਆਸ਼ਯ) ਵਿੱਚ । ਵਸੈ= ਵਸਦਾ ਹੈ । ਜੇਰਯੁਜ= ਉਹ ਜੀਵ, ਜੋ ਜੇਰ ਵਿੱਚ ਲਿਪਟਿਆ ਹੋਇਆ ਹੋਵੇ । ਤਹਾਂ= ਉਥੇ । ਪਦ= ਪਦਵੀ, ਅਹੁਦਾ । ਪਾਵੈ= ਪਾਉਂਦਾ । ਪੰਖਿ= ਪੰਛੀ । ਤੇ= ਤੋਂ । ਜੁ= ਜਿਹੜੇ । ਹੋਤ= ਹੁੰਦੇ ਹਨ । ਅੰਡ ਤੇ= ਅੰਡਿਆਂ ਤੋਂ ਜੋ ਪੈਦਾ ਹੁੰਦੇ ਹਨ । ਛਬਿ= ਸੁੰਦਰਤਾ, ਸੋਭਾ । ਛਬਿ ਛਾਵੈ= ਫਬਦੀ ਹੈ । ਸ੍ਵੇਦ= ਪਸੀਨਾ । ਸ੍ਵੇਦਜ= ਪਸੀਨੇ ਤੋਂ ਪੈਦਾ ਹੋਏ ਜੀਵ ਜੂੰਆਂ, ਲੀਖਾਂ । ਉਤਪਤਿ= ਪੈਦਾਇਸ਼ । ਵਾਂਸ= ਬਾਂਸ । ਔਰ= ਅਵਰ, ਅਤੇ । ਉਦਭਿਜ (ਸੰ.)= ਜ਼ਮੀਨ ਪਾੜ ਕੇ ਜਿਸ ਦੀ ਅੰਗੂਰੀ ਨਿਕਲੇ । ਤਿਨੂਕਨ= ਤ੍ਰਿਣਾ, ਘਾਹ ਆਦਿ ਕੂਲੀਆਂ ਕੂਲੀਆਂ ਕਰੂਬਲਾਂ । ਲੌਂ= ਤੱਕ ।

**ਅਰਥ :** ਮਨੁੱਖ ਤੇ ਪਸ਼ੂਆਂ ਦੇ ਸਰੀਰ, ਪੇਟ ਵਿੱਚ ਵੱਸਣ ਵਾਲੇ, ਜੇਰਜ ਪਦਵੀ ਨੂੰ ਪਾਉਂਦੇ ਹਨ ।

ਪੰਛੀ ਆਦਿ ਜੀਵ ਜੋ ਅੰਡਿਆਂ ਤੋਂ ਪੈਦਾ ਹੁੰਦੇ ਹਨ, ਉਥੇ ਉਹ ਅੰਡਜ ਜੂਨ ਵਿੱਚ ਸੋਭਦੇ ਹਨ ।

ਪਸੀਨੇ ਤੋਂ (ਜੂੰਆਂ-ਲੀਖਾਂ ਆਦਿ ਦੀ) ਉਤਪਤਿ ਹੁੰਦੀ ਹੈ, ਬੀਜ ਤੋਂ ਘਾਹ ਬਾਂਸ ਆਦਿ ਜੂਨਾਂ ਕਹਾਉਂਦੀਆਂ ਹਨ ।

ਧਰਤੀ ਨੂੰ ਪਾੜ ਕੇ ਨਿਕਲਣ ਵਾਲੇ ਦਰਖ਼ਤ ਤੇ ਘਾਹ ਆਦਿ ਤੱਕ ਇਸ ਤਰ੍ਹਾਂ ਜੀਵਾਂ ਦੇ ਕਰਮ ਬਣਾਉਂਦਾ ਹੈ ॥੯੫॥

### ਸ੍ਵੈਯਾ ॥

**ਕੀਟ ਪਤੰਗ ਕਰੈ ਪਸੁ ਪੰਛਿ ਅਧੋਗਤਿ ਮੈ ਜਲ ਜੀਵਨ ਭਾਵੈ ।**
**ਕੈ ਸੁਰਲੋਕ ਵਸੈ ਸੁਰ ਹ੍ਵੈ ਕਬਹੂੰ ਸੁਰਰਾਜ ਕੀ ਸੰਪਦ ਪਾਵੈ ।**
**ਮਾਨਸ ਹ੍ਵੈ ਸੁਖ ਦੁਖ ਸਹੈ ਘਰ ਊਚ ਰੁ ਨੀਚ ਕੇ ਲੈ ਉਪਜਾਵੈ ।**
**ਆਤਮ ਏਕ ਬਿਚਾਰ ਬਿਨਾ ਯਹ ਭਾਂਤਿ ਸੁ ਜੀਵਨ ਕਰਮ ਬਨਾਵੈ ॥੯੬॥**

**ਪਦ ਅਰਥ :** ਕੀਟ= ਕੀੜੇ-ਮਕੌੜੇ । ਪਤੰਗ= ਭੰਬਟ, ਦੀਵੇ ਦੀ ਰੋਸ਼ਨੀ ਉੱਪਰ ਸੜ-ਮਰਨ ਵਾਲਾ ਜੀਵ । ਕਰੈ= ਕੀਤੇ ਹਨ । ਅਧੋ= ਨੀਂਵੀਂ ਜੂਨ ।

Sri Satguru Jagjit Singh Ji eLibrary NamdhariElibrary@gmail.com

ਗਤਿ= ਪ੍ਰਾਪਤ ਹੋਏ। ਜਲ ਜੀਵਨ= ਪਾਣੀ ਦੇ ਜੀਵ-ਜੰਤੂ। ਭਾਵੈ= ਭਾਉਂਦਾ, ਚੰਗਾ ਲੱਗਦਾ ਹੈ। ਕੈ= ਜਾਂ, ਅਥਵਾ। ਸੁਰ ਲੋਕ= ਦੇਵ ਲੋਕ, ਸਵਰਗ। ਬਸੈ= ਵਸਦਾ ਹੈ। ਸੁਰ= ਦੇਵਤਾ, ਦੇਵ ਸਰੀਰ। ਹ੍ਵੈ= ਹੋ ਕੇ, ਬਣ ਕੇ, ਧਾਰ ਕੇ। ਸੁਰ ਰਾਜ= ਸਵਰਗ ਦਾ ਰਾਜ, ਇੰਦ੍ਰ। ਸੰਪਦ (ਸੰ. ਸੰਪਦ-ਸਮਪਤਿ)= ਪਦਵੀ, ਵੱਡੀ ਪਦਵੀ। ਪਾਵੈ= ਪਾਉਂਦਾ ਹੈ। ਮਾਨਸ= ਮਨੁੱਖਾ ਸਰੀਰ ਲੈ ਕੇ। ਸਹੈ= ਸਹਿੰਦਾ। ਊਚ= ਉੱਚੇ ਖ਼ਾਨਦਾਨ ਵਿੱਚ। ਨੀਚ= ਨੀਂਵੀਂ ਜਾਤਿ ਵਿੱਚ ਜਨਮ ਲੈ ਕੇ। ਰੁ= ਅਤੇ। ਉਪਜਾਵੈ= ਪੈਦਾ ਹੁੰਦਾ ਹੈ। ਆਤਮ ਏਕ ਬਿਚਾਰ ਬਿਨਾ= ਇਕ ਆਤਮ ਚਿੰਤਨ ਕੀਤੇ ਤੋਂ ਬ਼ਗੈਰ। ਬਨਾਵੈ= ਬਣਾਉਂਦਾ ਹੈ।

**ਅਰਥ :** (ਕਦੇ ਕਰਮਾਂ ਅਨੁਸਾਰ) ਕੀੜੇ-ਮਕੌੜੇ (ਭੰਬਟ) ਪਸ਼ੂ ਤੇ ਪੰਛੀਆਂ ਦੇ (ਅਤੇ ਕਦੇ) ਪਾਣੀ ਦੀਆਂ ਨੀਂਵੀਂਆਂ ਜੂਨਾਂ ਵਿੱਚ ਜਨਮ ਲੈਂਦਾ ਹੈ ਉਹੀ ਜੂਨ ਇਸ ਨੂੰ ਭਾਉਂਦੀ ਹੈ।

ਜਾਂ (ਫਿਰ) ਦੇਵ-ਸਰੀਰ ਧਾਰ ਕੇ ਸਵਰਗ ਵਿੱਚ ਵਸਦਾ ਹੈ ਜਾਂ ਇੰਦਰ ਦੀ ਪਦਵੀ ਲੈ ਕੇ ਸਵਰਗ ਦਾ ਰਾਜ-ਭਾਗ ਪਾ ਲੈਂਦਾ ਹੈ।

(ਕਦੇ ਕਰਮਾਂ ਦਾ ਫਲ ਭੋਗਣ ਵਾਸਤੇ) ਉੱਚੀਆਂ ਤੇ ਨੀਵੀਂਆਂ ਜਾਤਾਂ ਵਿੱਚ ਮਨੁੱਖਾ ਜਨਮ ਲੈ ਕੇ ਸੁਖ ਦੁੱਖ (ਖ਼ੁਸ਼ੀ ਤੇ ਗ਼ਮੀ) ਸਹਿੰਦਾ (ਭੋਗਦਾ) ਹੈ।

**ਪ੍ਰਸ਼ਨ :** ਇਹ ਕਿਉਂ ਹੁੰਦਾ ਹੈ ?

**ਉੱਤਰ :** ਇਕ ਆਪਣੇ ਪਰਮ ਆਤਮਾ ਦੀ ਵਿਚਾਰ (ਚਿੰਤਨ) ਕੀਤੇ ਬਿਨਾਂ, ਇਹ ਆਪਣੇ ਜੀਵਨ ਨੂੰ ਕਰਮਾਂ ਦੀ ਧਰਤੀ ਬਣਾਉਂਦਾ ਹੈ ॥੮੬॥

### ਸ੍ਵੈਯਾ ॥

**ਕਰਮ ਕਰੈ ਸੁਰ ਲੋਕ ਲਹੈ ਅਰੁ ਪਾਪਨ ਤੇ ਸਭ ਨਰਕ ਸਿਧਾਵੈ।**
**ਪੁੰਨ ਰੁ ਪਾਪ ਸਮਾਨ ਭਏ ਯਹ ਮਾਨਸ ਕੇ ਕੁਲ ਮੈ ਛਬਿ ਛਾਵੈ।**
**ਜੋ ਸੁਖਦੇਵ ਲਿਲਾਟਿ ਲਿਖ੍ਯੋ ਸੁ ਬਢੈ ਨ ਘਟੈ ਅਰੁ ਆਇ ਨ ਜਾਵੈ।**
**ਆਤਮ ਏਕ ਬਿਚਾਰ ਬਿਨਾ ਯਹ ਭਾਂਤਿ ਸੁ ਜੀਵਨ ਕਰਮ ਬਨਾਵੈ ॥੮੭॥**

**ਪਦ ਅਰਥ :** ਕਰਮ ਕਰੈ= ਚੰਗੇ ਪੁੰਨ ਕਰਮਾਂ ਦੇ ਕਰਨ ਨਾਲ। ਸੁਰ ਲੋਕ= ਸਵਰਗ। ਲਹੈ= ਲੈਂਦਾ ਹੈ, ਪ੍ਰਾਪਤ ਕਰਦਾ ਹੈ। ਅਰੁ= ਅਤੇ। ਤੇ= ਤੋਂ, ਕਰਕੇ। ਪਾਪਨ ਤੇ= ਬੁਰੇ ਕੰਮਾਂ ਦੇ ਕਰਨ ਕਰ ਕੇ। ਸਿਧਾਵੈ= ਤੁਰ ਜਾਂਦਾ ਹੈ। ਰੁ= ਅਤੇ। ਸਮਾਨ= ਬਰਾਬਰ। ਯਹ= ਇਹ। ਮਾਨਸ= ਮਨੁੱਖਾ ਸਰੀਰ। ਕੁਲ= ਖ਼ਾਨ-ਦਾਨ, ਵੰਸ। ਮੈ= ਵਿੱਚ। ਛਬਿ ਛਾਵੈ= ਸੁੰਦਰਤਾ,

Sri Satguru Jagjit Singh Ji eLibrary NamdhariElibrary@gmail.com

ਖ਼ੂਬਸੂਰਤੀ ਪਾਉਂਦਾ ਹੈ । ਜੋ= ਜਿਹੜਾ । ਲਿਲਾਟਿ= ਮੱਥੇ 'ਤੇ । ਲਿਖਯੋ= ਲਿਖਿਆ ਗਿਆ। ਸੁ= ਉਹ । ਬਢੈ= ਵਧਦਾ । ਘਟੈ= ਘਟਣਾ ।

**ਅਰਥ** : (ਜੱਗ, ਤਪ, ਨਿਯਮ, ਦਾਨ ਤੇ ਪੁੰਨ ਆਦਿ) ਚੰਗੇ ਕਰਮਾਂ ਦੇ ਕਰਨ ਨਾਲ ਇਹ ਜੀਵ ਸਵਰਗ ਦੀ ਪ੍ਰਾਪਤੀ ਕਰ ਲੈਂਦਾ ਹੈ ਅਤੇ (ਦੁਰਾਚਾਰ, ਕਤਲ, ਚੋਰੀਆਂ ਤੇ ਡਕੈਤੀਆਂ, ਨਿੰਦਾ-ਚੁਗਲੀ ਆਦਿ) ਮਾੜੇ ਕੰਮਾਂ ਕਰ ਕੇ ਇਹ ਨਰਕਾਂ ਵਿੱਚ ਜਾਂਦਾ ਹੈ ।

ਪਾਪਾਂ ਤੇ ਪੁੰਨਾਂ ਦੇ ਬਰਾਬਰ ਹੋਣ ਕਰਕੇ ਇਹ ਚੰਗੇ ਖ਼ਾਨਦਾਨ ਵਿੱਚ ਮਨੁੱਖਾ ਜਨਮ ਲੈ ਕੇ ਸੋਭਾ ਪਾਉਂਦਾ ਹੈ ।

ਕਵੀ ਸੁਖਦੇਵ (ਸਿੰਘ ਜੀ) ਕਹਿੰਦੇ ਹਨ— ਜੋ ਭਾਗ-ਰੇਖਾ (ਮਨੁੱਖ ਦੇ) ਮੱਥੇ 'ਤੇ ਲਿਖੀ ਹੁੰਦੀ ਹੈ ਉਹ ਨਾ ਘਟਦੀ ਤੇ ਨਾ ਹੀ ਵਧਦੀ ਹੈ ਤੇ ਨਾ ਹੀ ਕਿਸੇ ਦੂਜੇ (ਮਨੁੱਖ ਦੇ) ਕਰਮ ਵਿੱਚ ਬਦਲ ਕੇ ਜਾਂਦੀ ਹੈ ਅਤੇ ਨਾ ਕਿਸੇ ਦੂਸਰੇ ਦੇ ਕਰਮਾਂ ਦਾ ਫਲ ਇਸ ਜੀਵ ਨੂੰ ਮਿਲਦਾ ਹੈ ॥੮੭॥

ਅਰਥ ਲਈ ਦੇਖੋ ਬੰਦ ਨੰਬਰ ੮੬।

ਯਥਾ : ਜੀਵ ਕਰਮ ਆਪੇ ਕਰੇ ਆਪੇ ਤਿਹ ਫਲ ਭੁਗਤ ।...੪

(ਸਾਰੁਕਤਾਵਲੀ, ਅਧਿ. ੭)

ਸ੍ਵੈਯਾ ॥

**ਜਾਗ੍ਰਤ ਮੈ ਸਭ ਵਿਸ੍ਵ ਬਨਾਇ ਵਿਲਾਸ ਕਰੈ ਬਹੁ ਨੈਨਨ ਹੇਰੈ ।**
**ਤਾਂਹੀ ਕੀ ਬਾਸਨ ਵਾਸਤ ਹ੍ਵੈ ਸੁਪਨੇ ਮਹੁ ਆਨ ਮਨੋਰਥ ਘੇਰੈ ।**
**ਸੂਖਯਮ ਥੂਲ ਸਰੀਰ ਦੋਊ ਭ੍ਰਮਤੇ ਅਤਿ ਹੋਤਿ ਸੁਖੋਪਤਿ ਨੇਰੈ ।**
**ਤੀਨ ਅਵਸਥਨ ਮੈ ਸੁਖ ਦੁੱਖ ਲਹੈ ਸਦ ਏਕ ਅਦ੍ਰਿਸਟਿ ਪਰੇਰੈ ॥੮੮॥**

**ਪਦ ਅਰਥ** : ਜਾਗ੍ਰਤ= ਜਾਗਣ ਸਮੇਂ । ਵਿਸ੍ਵ= ਜਗਤ, ਸੰਸਾਰ । ਵਿਲਾਸ= ਖੇਡਾਂ, ਤਮਾਸ਼ੇ । ਕਰੈ= ਕਰਦਾ ਹੈ । ਬਹੁ= ਬਹੁਤੀਆਂ । ਨੈਨਨ= ਅੱਖਾਂ ਨਾਲ । ਹੇਰੈ= ਦੇਖਦਾ ਹੈ, ਤੱਕਦਾ ਹੈ । ਤਾਂਹੀ ਕੀ= ਉਨ੍ਹਾਂ ਦੀ । ਬਾਸਨ= ਵਾਸ਼ਨਾਵਾਂ, ਖ਼੍ਵਾਹਸ਼ਾਂ । ਵਾਸਤ= ਅਧੀਨ, ਕਾਬੂ । ਹ੍ਵੈ= ਹੋ ਕੇ । ਸੁਪਨੈ= ਸੁਪਨੇ ਵਿੱਚ । ਮਹੁ= ਵਿੱਚ । ਆਨ= ਹੋਰ । ਮਨੋਰਥ= ਸੰਕਲਪ, ਖ਼ਿਆਲ । ਘੇਰੈ= ਘੇਰਦੀਆਂ ਹਨ । ਥੂਲ (ਸਥੂਲ)= ਮੋਟੇ-ਮੋਟੇ । ਭ੍ਰਮਤੇ= ਫਿਰਦੇ ਹਨ । ਅਤਿ= ਬਹੁਤੇ । ਹੋਤਿ= ਹੁੰਦਿਆਂ । ਸੁਖੋਪਤਿ= ਗੂੜ੍ਹੀ ਨੀਂਦ । ਅਵਸਥਨ= ਅਵਸਥਾਵਾਂ, ਹਾਲਤਾਂ । ਅਦ੍ਰਿਸਟਿ= ਜੋ ਨਜ਼ਰ ਨਹੀਂ ਆਉਂਦਾ, ਪਰਮਾਤਮਾ । ਪਰੇਰੈ=

Sri Satguru Jagjit Singh Ji eLibrary NamdhariElibrary@gmail.com

ਪਰੇਰਦਾ ਹੈ ।

**ਅਰਥ :** (ਉਹ ਈਸ਼ਵਰ) ਜਾਗਣ ਸਮੇਂ ਵਿੱਚ ਸਾਰੀ ਸ੍ਰਿਸ਼ਟੀ ਨੂੰ ਬਣਾਉਂਦਾ ਹੈ, ਬੜੀਆਂ ਖੇਡਾਂ-ਤਮਾਸ਼ੇ ਕਰਕੇ ਅੱਖੀਂ ਦੇਖਦਾ ਰਹਿੰਦਾ ਹੈ ।

ਉਸੇ ਵਾਸ਼ਨਾ ਅਧੀਨ ਹੋ ਕੇ ਸੁਪਨੇ ਵਿੱਚ ਹੋਰ-ਹੋਰ ਖ਼ਿਆਲ ਘੇਰਾ ਪਾ ਲੈਂਦੇ ਹਨ ।

ਛੋਟੇ-ਵੱਡੇ ਜੀਵ ਸੁਖੋਪਤੀ ਵਿਚ (ਗੂੜ੍ਹੀ ਨੀਂਦ ਵਿਚ ਸਥੂਲ ਤੇ ਸੂਖਮ ਸਰੀਰ) ਇਕ ਦੂਜੇ ਦੇ ਬਹੁਤ ਹੀ ਨੇੜੇ ਹੁੰਦੇ ਹਨ । ਤਿੰਨਾਂ ਹਾਲਤਾਂ ਵਿੱਚ ਸੁਖ ਦੁੱਖ ਭੋਗਦਾ ਹੈ ਪਰ ਉਹ ਪਰਮ (ਅਦ੍ਰਿਸ਼ਟਿ) ਪਰਮਾਤਮਾ ਪ੍ਰੇਰਦਾ ਰਹਿੰਦਾ ਹੈ ॥੮੮॥

## ਦੋਹਰਾ ॥

**ਇੱਛਾਨਿੱਛਾ ਪਰਿੱਛਯਾ ਤ੍ਰਿਬਿਧਿ ਕਰਮ ਕੇ ਭੋਗ ।**
**ਜਨਮ ਆਦਿ ਮਰਨਾਂਤ ਲੌ ਕਹਤ ਸਜਾਨੇ ਲੋਗ ॥੮੯॥**

**ਪਦ ਅਰਥ :** ਇੱਛਾਨਿੱਛਾ (ਇੱਛਾ+ਅਨਿੱਛਾ)= ਇੱਛਾ, ਚਾਹਨਾ, ਕਾਮਨਾ, ਲੋੜ । ਅਨਿੱਛਾ= ਨਿਰਇੱਛਤ, ਬੇ-ਲੋੜਾ, ਬੇ.ਗਰਜ਼ । ਪਰਿੱਛਯਾ= ਬਿਗਾਨੀ ਇੱਛਾ । ਤ੍ਰਿਬਿਧਿ= ਤਿੰਨ ਪ੍ਰਕਾਰ ਦੇ । ਭੋਗ= ਫਲ । ਮਰਨਾਂਤ= ਮਰਨ ਪ੍ਰਯੰਤ, ਮਰਨ ਤੱਕ । ਲੌ= ਤੱਕ, ਤਾਈਂ । ਕਹਤ= ਕਹਿੰਦੇ ਹਨ ।

**ਅਰਥ :** (ਹੇ ਸਿੱਖ ! ਦੁਨੀਆਂ ਵਿੱਚ ਜੀਵ ਨੂੰ) ਤਿੰਨ ਤਰ੍ਹਾਂ ਦੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ, ਇਕ ਆਪਣੀ ਮਰਜ਼ੀ ਨਾਲ ਕੀਤੇ ਕਰਮਾਂ ਦਾ ਫਲ, ਦੂਜੇ ਅਣਜਾਣੇ ਵਿੱਚ ਹੋਏ ਕਰਮਾਂ ਦਾ ਫਲ, ਤੀਜੇ ਉਹ ਕਰਮ, ਜਿਹੜੇ ਕਿਸੇ ਦੇ ਕਹੇ ਅਨੁਸਾਰ ਮਾੜੇ ਜਾਂ ਚੰਗੇ ਕਰਮ ਕੀਤੇ ਸਨ, ਉਨ੍ਹਾਂ ਦਾ ਫਲ। ਸਿਆਣੇ ਸੂਝਵਾਨ ਬੰਦੇ ਇਹ ਗੱਲ ਕਹਿੰਦੇ ਹਨ—ਜਨਮ ਤੋਂ ਲੈ ਕੇ ਮਰਨ ਪ੍ਰਯੰਤ ਇਹ ਜੀਵ ਉਨ੍ਹਾਂ (ਪੂਰਬਲੇ ਕੀਤੇ ਕਰਮਾਂ) ਦਾ ਫਲ ਭੋਗਦਾ ਰਹਿੰਦਾ ਹੈ ॥੮੯॥

## ਦੋਹਰਾ ॥

**ਕਰਮ ਹੋਤ ਪ੍ਰਾਰਬਧ ਤੇ ਮੂਰਖ ਜਾਨਤ ਨਾਹਿੰ ।**
**ਮਾਨੁ ਲੇਤ ਅਬ ਮੈਂ ਕੀਏ ਕ੍ਰਿਯਮਾਨ ਜੁ ਆਹਿੰ ॥੯੦॥**

**ਪਦ ਅਰਥ :** ਹੋਤ= ਹੁੰਦੇ ਹਨ । ਪ੍ਰਾਰਬਧ= ਜਿਨ੍ਹਾਂ ਕਰਮਾਂ ਦੇ ਕਰਨ ਨਾਲ ਜੀਵ ਨੂੰ ਮਨੁੱਖ ਦੇਹ ਪ੍ਰਾਪਤ ਹੋਈ । ਤੇ= ਕਰਕੇ । ਜਾਨਤ= ਜਾਣਦਾ।

Sri Satguru Jagjit Singh Ji eLibrary NamdhariElibrary@gmail.com

ਮਾਨੁ= ਮੰਨ । ਲੇਤ= ਲੈਂਦਾ ਹੈ । ਅਬ= ਹੁਣ । ਕ੍ਰਿਯਮਾਨ= ਵਰਤਮਾਨ ਸਮੇਂ ਵਿੱਚ ਕੀਤੇ ਕੰਮ । ਜੁ= ਜਿਹੜੇ । ਆਹਿੰ= ਹਨ।

**ਅਰਥ :** ਹੇ ਸਿੱਖ! ਬੇਸਮਝ ਮਨੁੱਖ ਇਸ ਗੱਲ ਨੂੰ ਸਮਝਦਾ ਨਹੀਂ ਕਿ ਇਹ ਸਰੀਰ ਤੇ ਦੁੱਖ ਜਾਂ ਸੁਖ ਪਿਛਲੇ ਕੀਤੇ ਕਰਮਾਂ ਅਨੁਸਾਰ ਮਿਲਿਆ ਹੈ। ਪਰ ਨਾਦਾਨ ਜੀਵ ਇਹ ਮੰਨ ਲੈਂਦਾ ਹੈ ਕਿ ਮੈਂ ਹੀ ਖ਼ੁਦ ਮੇਹਨਤ ਕਰ ਕੇ ਕਮਾਉਂਦਾ ਹਾਂ ॥੯੦॥

### ਦੋਹਰਾ ॥

**ਜਨਮ ਧਰਾਵਤ ਤੇ ਕਰਮ ਮਾਨ ਲੇਤ ਫਿਰ ਅੱਗਯ।**
**ਵੇਈ ਜੋ ਪ੍ਰਾਰਬਧ ਤੇ ਸਮਝਤ ਸੋ ਸਰਬੱਗਯ ॥੯੧॥**

**ਪਦ ਅਰਥ :** ਧਰਾਵਤ= ਧਰਾਉਂਦੇ ਹਨ, ਜਨਮ ਦੇਂਦੇ ਹਨ। ਤੇ= ਉਹ, ਮਾਨ ਲੇਤ= ਮੰਨ ਲੈਂਦੇ ਹੈ । ਫਿਰ= ਮੁੜ । ਅੱਗਯ= ਮੂਰਖ, ਅਗਿਆਨੀ । ਵੇਈ= ਓਹੀ । ਜੋ= ਜਿਹੜਾ । ਪ੍ਰਾਰਬਧ= ਕਿਸਮਤ, ਭਾਗ, ਕੀਤੇ ਕਰਮਾਂ ਅਨੁਸਾਰ। ਸੋ= ਓਹੀ । ਸਰਬੱਗਯ= ਸਰਬ ਗਿਆਤਾ, ਸੂਝਵਾਨ, ਸਿਆਣਾ, ਗਿਆਨਵਾਨ ।

**ਅਰਥ :** ਜਿਹੜਾ ਮਨੁੱਖ ਇਹ ਮੰਨ ਲੈਂਦਾ ਹੈ ਕਿ (ਮੇਰੇ ਹੁਣ ਦੇ ਕੀਤੇ ਕਰਮ ਹੀ) ਜਨਮ ਤੇ ਮਰਨ ਦੇਂਦੇ ਹਨ, ਉਹ ਅਗਿਆਨੀ ਹੈ । ਜੋ ਪੂਰਬਲੇ ਜਨਮ ਵਿੱਚ ਕੀਤੇ ਕਰਮਾਂ ਦਾ ਫਲ ਦੁੱਖ ਜਾਂ ਸੁਖ ਮਿਲਿਆ (ਮੰਨ ਲੈਂਦਾ) ਸਮਝਦਾ ਹੈ ਓਹੀ ਮਨੁੱਖ ਗਿਆਨਵਾਨ ਜਾਣਨਾ ਕਰੋ ॥੯੧॥

ਗੁਰੂ-ਵਾਕ ਹੈ :

੧. *ਸੁਖੁ ਦੁਖੁ ਪੁਰਬ ਜਨਮ ਕੇ ਕੀਏ॥* (ਅੰਗ ੧੦੩੦)

੨. *ਸੁਖ ਦੁਖ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥* (ਅੰਗ ੧੪੯)

### ਦੋਹਰਾ ॥

**ਗਯਾਨ ਉਦੇ ਉਰ ਹੋਤ ਜਬ ਸੰਚਿਤ ਕਰਮ ਵਿਲਾਤ।**
**ਕ੍ਰਿਯਮਾਨ ਹੋਵੈ ਨਹੀਂ ਪ੍ਰਾਰਬਧ ਮਿਟਿ ਜਾਤ ॥੯੨॥**

**ਪਦ ਅਰਥ :** ਉਦੇ= ਪ੍ਰਗਟ । ਉਰ= ਦਿਲ । ਹੋਤ= ਹੁੰਦਾ । ਸੰਚਿਤ= ਜਮ੍ਹਾਂ । ਵਿਲਾਤ= ਖ਼ਤਮ ਹੋ ਜਾਣ । ਮਿਟਿ ਜਾਤ= ਮਿਟ ਜਾਂਦੇ ਹਨ ।

Sri Satguru Jagjit Singh Ji eLibrary NamdhariElibrary@gmail.com

ਕ੍ਰਿਯਮਾਨ= ਕੀਤੇ ਹੋਏ ਕੰਮ। ਪ੍ਰਾਰਬਧ= ਕਿਸਮਤ, ਭਾਗ, ਦੇਹ ਦੇ ਅਰੰਭ ਕਰਨ ਵਾਲਾ ਕਰਮ।

ਅਰਥ : ਜਦ ਦਿਲ ਵਿੱਚ ਪਰਮ ਆਪੇ ਦਾ ਗਿਆਨ ਹੋ ਜਾਂਦਾ ਹੈ, ਤਦ ਜਮ੍ਹਾਂ ਹੋਏ ਕੰਮ ਸਾਰੇ ਨਾਸ ਹੋ ਜਾਂਦੇ ਹਨ। ਵਰਤਮਾਨ ਸਮੇਂ ਵਿੱਚ ਇੱਛਾ ਕਰਕੇ ਕਰਮ ਹੁੰਦੇ ਹੀ ਨਹੀਂ ਪਿਛਲੇ ਕਰਮਾਂ ਦਾ ਫਲ ਮਿਟ ਜਾਂਦਾ ਹੈ ॥੯੨॥

ਦੋਹਰਾ ॥

ਤੀਨ ਦੇਹ ਹੈਂ ਜੀਵ ਕੀ ਕਹੀ ਸਹਿਤ ਵਿਸਤਾਰ।
ਜਾਂ ਤੇ ਤੇਰੇ ਚਿੱਤ ਮੈ ਉਪਜੇ ਬ੍ਰਹਮ ਵਿਚਾਰ ॥੯੩॥

ਪਦ ਅਰਥ : ਤੀਨ ਦੇਹ= ਤਿੰਨ ਦੇਹਾਂ, ਕਾਰਣ, ਸੂਖਮ, ਸਥੂਲ। ਹੈਂ= ਹਨ। ਕਹੀ= ਆਖੀਆਂ। ਵਿਸਤਾਰ= ਵਿਸਥਾਰ, ਖੋਲ੍ਹ ਕੇ। ਜਾਂ ਤੇ= ਇਸ ਕਰਕੇ। ਮੈ= ਵਿੱਚ। ਉਪਜੇ= ਪੈਦਾ ਹੋਵੇ। ਵਿਚਾਰ= ਖ਼ਿਆਲ।

ਅਰਥ : ਜੀਵ ਦੀਆਂ ਤਿੰਨ ਦੇਹਾਂ (ਕਾਰਣ, ਸੂਖਮ ਤੇ ਸਥੂਲ) ਹਨ, ਉਨ੍ਹਾਂ ਬਾਰੇ ਖੋਲ੍ਹ ਕੇ, ਤੇਰੇ ਨਾਲ ਵਿਚਾਰ ਕੀਤਾ ਹੈ। ਇਸ ਕਰਕੇ ਕਿ ਤੇਰੇ ਦਿਲ ਵਿੱਚ ਪਰਮਾਤਮਾ ਦਾ ਖਿਆਲ ਪੈਦਾ ਹੋ ਜਾਵੇ ॥੯੩॥

ਦੋਹਰਾ ॥

ਪੰਚ ਭੂਤ ਤੇ ਦੇਹ ਯਹ ਤਾਂ ਕੋ ਝੂਠੀ ਜਾਨੁ।
ਸਾਚੋ ਏਕੈ ਆਤਮਾ ਸੋ ਵਿਚਾਰ ਮਨਿ ਮਾਨੁ ॥੯੪॥

ਪਦ ਅਰਥ : ਭੂਤ= ਤੱਤ। ਤੇ= ਤੋਂ। ਯਹ= ਇਹ। ਤਾਂ ਕੋ= ਉਸ ਨੂੰ। ਜਾਨੁ= ਸਮਝ। ਸਾਚੋ= ਸੱਚਾ। ਏਕੈ= ਇਕੋ। ਸੋ= ਉਹ। ਮਨਿ= ਦਿਲ ਵਿੱਚ। ਮਾਨੁ= ਮੰਨ।

ਅਰਥ : ਹੇ ਸਿੱਖ! ਬੇਸ਼ੱਕ ਇਹ ਸਥੂਲ ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ ਪਰ ਇਸ ਸਰੀਰ ਨੂੰ ਸੱਚ ਕਰਕੇ ਨਾ ਮੰਨ। ਇਕ ਆਤਮਾ ਹੀ ਸੱਚਾ ਹੈ, ਇਸ ਵਿਚਾਰ ਨੂੰ ਪੱਕੀ ਤਰ੍ਹਾਂ ਦਿਲ ਵਿੱਚ ਧਾਰਨ ਕਰ ਲੈ ॥੯੪॥

ਸ੍ਵੈਯਾ ॥

ਭੌਤਿਕ ਦੇਹ ਸਦਾ ਜੜ੍ਹ ਹੈ ਤਮ ਆਤਮ ਚੇਤਨ ਨਿੱਤ ਸੁ ਮਾਨੋ।
ਦੇਹ ਅਨਿੱਤ ਮਰੈ ਜਨਮੈ ਵਹੁ ਆਤਮ ਨਿੱਤ ਅਖੰਡ ਸੁ ਜਾਨੋ।
ਦੇਖੀਏ ਦੇਹ ਅਮੰਗਲ ਰੂਪ ਸੁ ਆਤਮ ਸ਼ੁੱਧ ਅਦ੍ਰਿਸ਼ਜ ਵਖਾਨੋ।

Sri Satguru Jagjit Singh Ji eLibrary NamdhariElibrary@gmail.com

**ਤਾਂ ਕਹੁ ਏਕ ਕਹੈਂ ਨਰੁ ਮੂੜ੍ਹ ਕਹੋ ਉਨ ਤੇ ਪਸੁ ਔਰਹਿ ਮਾਨੋ ॥੯੫॥**

**ਪਦ ਅਰਥ :** ਭੌਤਿਕ (ਸੰ.)= ਤੱਤ, ਪੰਜਾਂ ਤੱਤਾਂ ਦੀ । ਜੜ੍ਹ= ਇੱਕੋ ਜਗ੍ਹਾ ਟਿਕੇ ਰਹਿਣ ਵਾਲੇ, ਪਹਾੜ, ਬ੍ਰਿਛ ਆਦਿ, ਜੋ ਆਪਣੀ ਮਰਜ਼ੀ ਅਨੁਸਾਰ ਕਿਤੇ ਆ ਜਾ ਨਾ ਸਕਣ । ਤਮ= ਹਨੇਰਾ, ਅਗਿਆਨ । ਚੇਤਨ (ਚੈਤੰਨਯ)= ਸਾਵਧਾਨ । ਸੁ= ਉਸ । ਮਾਨੋ= ਮੰਨੋ । ਅਨਿੱਤ= ਨਾਸਵਾਨ । ਮਰੈ= ਮਰਦਾ । ਜਨਮੈ= ਜੰਮਦਾ ਹੈ । ਵਹੁ= ਉਹ । ਅਖੰਡ= ਨਾਸ ਰਹਿਤ । ਜਾਨੋ= ਜਾਣੋ । ਅਮੰਗਲ= ਖੁਸ਼ੀ ਰਹਿਤ, ਦੁੱਖ ਕਲੇਸ਼ । ਸ਼ੁੱਧ= ਪਵਿੱਤਰ । ਅਦ੍ਰਿਸ਼ਯ= ਦਿਸਣ ਰਹਿਤ । ਵਖਾਨੋ= ਆਖਿਆ ਹੈ । ਤਾਂ= ਉਸ । ਕਹੁ= ਨੂੰ । ਕਹੈਂ= ਕਹਿੰਦੇ ਹਨ । ਮੂੜ੍ਹ= ਮੂਰਖ । ਕਹੋ= ਦੱਸੋ । ਉਨ= ਉਨ੍ਹਾਂ । ਤੇ= ਤੋਂ । ਔਰਹਿ= ਹੋਰ ਕਿਸੇ ਨੂੰ । ਮਾਨੋ= ਮੰਨੀਏ ।

**ਅਰਥ :** ਪੰਜ ਤੱਤਾਂ ਰਚਿਤ ਮਨੁੱਖਾ ਦੇਹੀ ਤਾਂ ਆਪਣੇ ਆਪ ਵਿੱਚ ਜੜ੍ਹ ਤੇ ਅਗਿਆਨ ਸਹਿਤ ਹੈ ਅਤੇ ਆਤਮਾ (ਰੂਹ) ਹਮੇਸ਼ਾਂ ਸਾਵਧਾਨ ਤੇ ਸਦਾ ਰਹਿਣ ਵਾਲੀ ਮੰਨੋ ।

ਇਹ ਦੇਹੀ ਝੂਠੀ ਹੈ ਤੇ ਬਾਰ-ਬਾਰ ਜੰਮਦੀ ਮਰਦੀ ਹੈ ਉਹ ਆਤਮਾ ਨੂੰ ਨਾਸ ਰਹਿਤ ਨਿੱਤ ਸਰੂਪ ਜਾਣਨਾ ਕਰੋ ।

ਦੇਹ ਹਮੇਸ਼ਾਂ ਦੁੱਖਾਂ ਗ਼ਮਾਂ ਦਾ ਸਰੂਪ ਹੈ ਤੇ ਆਤਮਾ ਦਿਸਦੀ ਨਹੀਂ ਅਤੇ ਉਸ ਨੂੰ ਪਵਿੱਤਰ ਸਰੂਪ ਕਹਿੰਦੇ ਹਨ ।

ਮੂਰਖ ਬੰਦੇ ਆਤਮਾ ਤੇ ਸਰੀਰ ਨੂੰ ਇਕ ਹੀ ਕਹਿੰਦੇ ਹਨ; ਦੱਸੋ, ਉਨ੍ਹਾਂ ਤੋਂ ਵੱਡਾ ਪਸ਼ੂ ਹੋਰ ਕਿਸ ਨੂੰ ਮੰਨੀਏ ? ॥੯੫॥

**ਦੋਹਰਾ ॥**

**ਖਟ ਵਿਕਾਰ ਹੈਂ ਦੇਹ ਮੈ ਆਤਮ ਮਹਿ ਤੇ ਨਾਹਿ ।**
**ਸੁਨੁ ਅਬ ਤਿਨ ਕੇ ਨਾਮ ਸਭ, ਸਮਝਾਵਤ ਹੈਂ ਤਾਹਿ ॥੯੬॥**

**ਪਦ ਅਰਥ :** ਖਟ= ਛੇ, ੬ । ਵਿਕਾਰ= ਦੋਸ਼* । ਸਰੀਰ ਵਿਚ ੬

---

* *ਜਨਮ ਅਸਤੁ ਅਰੁ ਬ੍ਰਿਧ ਪੁਨ ਬਿਪ੍ਰਨ ਛਯ ਤਨ ਨਾਸੁ ।*
*ਖਟ ਬਿਕਾਰ ਯੇ ਦੇਹ ਕੇ ਆਤਮ ਸ੍ਵਯੰ ਪ੍ਰਕਾਸ਼ ॥੭॥* (ਵਿਚਾਰਮਾਲਾ, ਬਿਸ੍ਰਾਮ ੫)
*ਖਟ ਬਿਕਾਰ ਜਨਮਨਿ ਅਰੁ ਮਰਨੇ । ਇਹ ਸਰੀਰ ਕੇ ਦੋਨਹੁੰ ਬਰਨੇ ॥੪੭॥*
*ਛੁਧਾ ਤ੍ਰਿਖਾ ਦੁਇ ਪ੍ਰਾਨਨਿ ਕੇਰ । ਹਰਖ ਸ਼ੋਕ ਮਨ ਕੇ ਜੁਗ ਹੇਰਿ । (੪੮)*
(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੫, ਅੰਸੂ ੪੬)

Sri Satguru Jagjit Singh Ji eLibrary NamdhariElibrary@gmail.com

ਕਮਜ਼ੋਰੀਆਂ : ਪੈਦਾਇਸ਼, ਵਧਣਾ, ਬਾਲਕ, ਜਵਾਨੀ, ਬੁਢਾਪਾ ਅਤੇ ਮੌਤ। ਹੈਂ= ਹਨ। ਆਤਮ ਮਹਿ= ਆਤਮਾ ਵਿੱਚ। ਤੇ= ਉਹ। ਅਬ= ਹੁਣ। ਸਮਝਾਵਤ ਹੈਂ= ਸਮਝਾਉਂਦੇ ਹਾਂ। ਤਾਹਿ= ਉਸ ਬਾਰੇ।

ਅਰਥ : ਇਸ ਸਰੀਰ ਵਿੱਚ ਛੇ ਤਰ੍ਹਾਂ ਦੀਆਂ ਕਮਜ਼ੋਰੀਆਂ ਹਨ ਪਰ ਉਹ ਕਮਜ਼ੋਰੀਆਂ ਤੇਰੇ ਆਤਮਾ ਵਿਚ ਨਹੀਂ ਹਨ। ਹੇ ਸਿੱਖ! ਤੂੰ ਸੁਣਨਾ ਕਰ, ਤੈਨੂੰ ਉਨ੍ਹਾਂ ਬਾਰੇ ਖੋਲ੍ਹ ਕੇ ਸਮਝਾਉਂਦੇ ਹਾਂ ॥੯੬॥

**ਦੋਹਰਾ ॥**

**ਉਤਪਤਿ ਹ੍ਵੈ ਅਰੁ ਬਢਤ ਹੈ ਬਾਲ ਯੁਵਾ ਯੁਤਿ ਹੋਇ।**
**ਬ੍ਰਿਧ ਹੋਇ ਅਰੁ ਮਰਨ ਹ੍ਵੈ ਖਟ ਵਿਕਾਰ ਯਹ ਜੋਇ ॥੯੭॥**

ਪਦ ਅਰਥ : ਉਤਪਤਿ= ਜੰਮਣਾ। ਹ੍ਵੈ= ਹੋ ਕੇ। ਅਰੁ= ਅਤੇ। ਬਢਤ= ਵਧਦਾ। ਬਾਲ= ਬਚਪਨ, ਬਾਲ ਉਮਰ। ਯੁਵਾ= ਜਵਾਨੀ। ਯੁਤਿ= ਨਾਲ, ਸਮੇਤ। ਬ੍ਰਿਧ= ਬੁੱਢਾ, ਬੁਢਾਪਾ। ਹ੍ਵੈ= ਹੁੰਦਾ। ਯਹ= ਇਹ। ਜੋਇ= ਤੱਕੋ, ਦੇਖੋ।

ਅਰਥ : ਪਹਿਲਾਂ ਸਰੀਰ ਪੈਦਾ ਹੁੰਦਾ ਹੈ, ਵਧਦਾ-ਫੁੱਲਦਾ ਤੇ ਫੇਰ ਬਾਲਕ ਉਮਰ ਆਉਂਦੀ ਹੈ ਅਤੇ ਜੁਆਨੀ ਸਹਿਤ ਹੁੰਦਾ ਹੈ। ਬੁੱਢਾ ਹੋ ਕੇ ਮਰ ਜਾਂਦਾ ਹੈ, ਇਹ (ਸਰੀਰ ਦੇ) ਛੇ ਵਿਕਾਰ (ਤੁਸੀਂ) ਦੇਖਣਾ ਕਰੋ ॥੯੭॥

ਇਸ ਤੋਂ ਅੱਗੇ ਸਰੀਰ ਵਿੱਚ ਦਸ ਦੋਸ਼ ਹੋਰ ਹਨ, ਉਨ੍ਹਾਂ ਬਾਰੇ ਦਸਦੇ ਹਨ—

**ਸ੍ਵੈਯਾ ॥**

**ਸੋਚ ਅਸੁੱਧ ਭਰੀ ਦੁਰਗੰਧਿ ਲਸੈ ਬਹੁ ਖੰਡ ਸਥੂਲ ਨਿਹਾਰੋ।**
**ਰੋਗ ਗ੍ਰਸੈ ਬਹੁ ਭਾਂਤਿ ਜਰੈ ਸਿਥਲੈ ਪੁਨ ਆਮਿਖ ਪ੍ਰੂਮ ਅਧਾਰੋ।**
**ਹੋਤ ਨ ਹੋਤ ਘਟੈ ਦਿਨ ਮੈ ਛਿਨ ਮੈ ਮਿਟਿ ਜਾਤ ਨ ਲਾਗਤ ਵਾਰੋ।**
**ਦੇਹ ਸਦਾ ਦਸ ਦੋਖ ਭਰੀ ਅਰੁ ਆਤਮ ਨਿੱਤ ਅਦੋਖ ਵਿਚਾਰੋ ॥੯੮॥**

ਪਦ ਅਰਥ : ਸੋਚ= ਚਿੰਤਾ, ਫ਼ਿਕਰ, ਗ਼ਮ। ਅਸੁੱਧ= ਅਪਵਿੱਤਰਤਾ, ਗੰਦਗੀ ਨਾਲ ਭਰੀ ਹੋਈ। ਦੁਰਗੰਧਿ= ਭੈੜੀ ਵਾਸ਼ਨਾ। ਲਸੈ= ਚਮਕਦੀ, ਲਿਸ਼ਕਦੀ। ਖੰਡ= ਟੁਕੜੇ, ਟੋਟੇ, ਜੋੜ, ਸਰੀਰ ਦੇ ਅੱਡ-ਅੱਡ ਹਿੱਸੇ। ਗ੍ਰਸੈ= ਘੇਰ ਲੈਂਦੇ ਹਨ। ਬਹੁ ਭਾਂਤਿ= ਕਈ ਢੰਗਾਂ ਨਾਲ। ਜਰੈ= ਸੜਦੀ ਹੈ। ਸਿਥਲੈ= ਕਮਜ਼ੋਰ ਹੋ ਜਾਂਦੀ ਹੈ। ਪੁਨ= ਫੇਰ। ਆਮਿਖ= ਮਾਸ। ਪ੍ਰੂਮ= ਲਹੂ,

Sri Satguru Jagjit Singh Ji eLibrary NamdhariElibrary@gmail.com

ਖ਼ੂਨ । ਅਧਾਰੋ= ਆਸਰਾ, ਸਹਾਰਾ । ਹੋਤ ਨ ਹੋਤ= ਕਦੇ ਹੋਣਾ ਤੇ ਕਦੇ ਨਾ ਹੋਣਾ । ਘਟੈ= ਘਟਦੀ ਹੈ । ਦਿਨ ਮੈ= ਦਿਨ-ਬ-ਦਿਨ ਦੇ ਸੁਮੇਲ ਕਰਕੇ । ਛਿਨ ਮੈ= ਪਲ-ਪਲ ਵਿੱਚ । ਮਿਟਿ ਜਾਤ= ਨਾਸ ਹੋ ਜਾਂਦੀ ਹੈ । ਵਾਰੈ= ਦੇਰੀ। ਨਿੱਤ= ਸਦਾ, ਹਮੇਸ਼ਾਂ । ਅਦੋਖ= ਬਿਨਾਂ ਦੋਸ਼ਾਂ ਤੋਂ । ਵਿਚਾਰੋ= ਸਮਝੋ, ਜਾਣੋ।

**ਅਰਥ** : (ਸਰੀਰ ਦੇ ਹੁੰਦਿਆਂ) ਚਿੰਤਾ-ਫ਼ਿਕਰ ਅਪਵਿੱਤਰਤਾ ਤੇ ਗੰਦ ਨਾਲ ਭਰੀ ਰਹਿੰਦੀ ਹੈ, ਇਸ ਨੂੰ ਕਈ-ਕੁ (ਸਰੀਰਕ ਅੰਗਾਂ ਰੂਪ) ਹਿੱਸਿਆਂ ਨਾਲ ਮੋਟੇ-ਡਾਢੇ ਰੂਪ ਵਿੱਚ ਚਮਕਦੀ ਹੋਈ ਦੇਖਣਾ ਕਰੋ ।

(ਫੇਰ ਇਸ ਨੂੰ ਕਈ ਤਰ੍ਹਾਂ ਦੀਆਂ) ਬੀਮਾਰੀਆਂ ਘੇਰ ਲੈਂਦੀਆਂ ਹਨ ਉਨ੍ਹਾਂ ਵਿੱਚ ਕਈ ਤਰ੍ਹਾਂ ਨਾਲ ਇਹ ਦੇਹੀ ਸੜਦੀ ਰਹਿੰਦੀ ਹੈ, ਫੇਰ ਦੇਹ ਕਮਜ਼ੋਰ ਹੋ ਜਾਂਦੀ ਹੈ ਪਰ ਇਹ ਲਹੂ ਮਾਸ ਦੇ ਸਹਾਰੇ ਜੀਉਂਦੀ ਹੈ ।

ਕਦੇ ਹੁੰਦੀ ਕਦੇ ਨਹੀਂ ਹੁੰਦੀ, ਪਲ-ਪਲ, ਦਿਨ-ਬ-ਦਿਨ (ਸਮੇਂ ਦੇ ਚੱਕਰ ਨਾਲ ਚਲਦੀ ਹੋਈ) ਇਕ ਦਿਨ ਇਸ ਨੂੰ ਵਿਨਾਸ਼ ਹੁੰਦਿਆਂ ਕੋਈ ਦੇਰ ਨਹੀਂ ਲੱਗਦੀ।

ਇੰਜ ਇਹ ਮਨੁੱਖਾ ਦੇਹੀ ਹਮੇਸ਼ਾਂ ਵਾਸਤੇ ਦਸ ਤਰ੍ਹਾਂ ਦੇ ਦੋਸ਼ਾਂ* ਨਾਲ ਭਰਪੂਰ ਰਹਿੰਦੀ ਹੈ ਪਰ ਆਤਮਾ ਨੂੰ (ਇਸ ਤੋਂ ਬਿਲਕੁਲ ਉਲਟ) ਸੱਚਾ ਤੇ ਨਿਰਦੋਸ਼ ਸਮਝਣਾ ਕਰੋ ॥੯੮॥

## ਦੋਹਰਾ ॥

**ਵੇਦ ਕਹਤ ਬੁੱਧਿ ਕਹਤ ਹੈਂ ਤੂੰ ਪੁਨ ਚਿੱਤਿ ਵਿਚਾਰ ।**
**ਆਤਮ ਚੈਤਨ ਨਿੱਤ ਹੈ, ਦੇਹ ਅਨਿੱਤ ਨਿਹਾਰ ॥੯੯॥**

**ਪਦ ਅਰਥ** : ਵੇਦ= ਹਿੰਦੂ ਧਰਮ ਦੇ ਧਾਰਮਿਕ ਗ੍ਰੰਥ, ਜਿਨ੍ਹਾਂ ਦੀ ਗਿਣਤੀ ਚਾਰ ਦੱਸੀ ਜਾਂਦੀ ਹੈ । ਕਹਤ= ਕਹਿੰਦੇ ਹਨ । ਬੁੱਧਿ= ਬੁੱਧੀਵਾਨ, ਸਮਝਦਾਰ । ਹੈਂ= ਹਨ । ਪੁਨ= ਫਿਰ । ਚਿੱਤਿ= ਦਿਲ ਵਿੱਚ । ਵਿਚਾਰ= ਸਮਝਣਾ ਕਰ । ਚੈਤਨਜ= ਆਤਮਾ, ਰੂਹ, ਪਰਮਾਤਮਾ । ਨਿੱਤ= ਹਮੇਸ਼ਾਂ, ਸੱਚੀ। ਅਨਿੱਤ= ਝੂਠੀ, ਨਾਸਵਾਨ । ਨਿਹਾਰ= ਦੇਖ।

**ਅਰਥ** : (ਹੇ ਸਿੱਖ! ਹਿੰਦੂ ਧਰਮ ਦੇ ਮੁਖ ਧਾਰਮਿਕ ਗ੍ਰੰਥ) ਵੇਦ ਤੇ ਬੁੱਧੀਵਾਨ ਲੋਕ (ਇਹ ਗੱਲ) ਕਹਿੰਦੇ ਹਨ ਅਤੇ ਤੂੰ ਵੀ ਦਿਲ ਵਿੱਚ (ਇਸ

---

* ਦਸ ਦੋਸ਼ : ਚਿੰਤਾ, ਅਪਵਿੱਤਰਤਾ, ਬਦਬੋ-ਗੰਦਗੀ, ਜੋੜ ਹਿੱਸੇ, ਮੋਟੀ, ਬੀਮਾਰੀਆਂ, ਕਮਜ਼ੋਰੀਆਂ, ਮਾਸ, ਖ਼ੂਨ, ਕਦੇ ਹੋਣਾ ਕਦੇ ਨਾ ਹੋਣਾ, ਘਟਦੀ ਵਧਦੀ ਰਹਿਣੀ ।

Sri Satguru Jagjit Singh Ji eLibrary NamdhariElibrary@gmail.com

ਗੱਲ ਨੂੰ ਚੰਗੀ ਤਰ੍ਹਾਂ) ਸਮਝ ਲੈ ਕਿ ਸਦਾ ਚੁਸਤ ਆਤਮ ਸਰੂਪ ਪਰਮਾਤਮਾ ਹਮੇਸ਼ਾਂ (ਰਹਿਣ ਵਾਲਾ ਹੈ) ਅਤੇ ਇਹ ਮਨੁੱਖਾ ਸਰੀਰ ਨੂੰ ਨਾਸਵਾਨ ਦੇਖਿਆ ਕਰ ॥੯੯॥

ਸਿੱਖ ਵਲੋਂ ਬੇਨਤੀ—

ਦੋਹਰਾ ॥

ਤੁਮ ਜੋ ਕਹੀ ਸੋ ਮੈਂ ਲਖੀ ਸਥੂਲ ਦੇਹ ਹੌਂ ਨਾਹਿ।
ਯਾਹਿ ਛਾਡਿ ਔਰੈ ਧਰੈ ਲਿੰਗ ਦੇਹ ਹੌਂ ਆਹਿ ॥੧੦੦॥

**ਪਦ ਅਰਥ :** ਕਹੀ= ਆਖੀ। ਸੋ= ਉਹ। ਲਖੀ= ਜਾਣ ਲਈ। ਸਥੂਲ= ਦਿਸ ਰਿਹਾ ਸਰੀਰ। ਹੌਂ= ਮੈਂ। ਯਾਹਿ= ਇਸ ਨੂੰ। ਔਰੈਂ= ਹੋਰ। ਧਰੈ= ਧਰਦੀ ਹੈ। ਲਿੰਗ= ਸੂਖਮ ਸਰੀਰ। ਆਹਿ= ਹੈ, ਹਾਂ।

**ਅਰਥ :** ਹੇ ਗੁਰੂ ਜੀ! ਜੋ ਤੁਸੀਂ ਕਿਹਾ ਕਿ ਇਹ ਦਿਸ ਰਿਹਾ ਸਰੀਰ ਮੇਰਾ ਆਪਣਾ ਆਪਾ ਨਹੀਂ ਉਸ ਬਾਰੇ ਮੈਂ ਚੰਗੀ ਤਰ੍ਹਾਂ ਜਾਣ ਲਿਆ ਹੈ। ਇਸ ਸਥੂਲ ਸਰੀਰ ਨੂੰ ਛੱਡ ਕੇ ਇਹ ਜੀਵ ਹੋਰ ਸਰੀਰ ਧਾਰ ਲੈਂਦਾ ਹੈ, ਉਹ ਸੂਖਮ ਸਰੀਰ ਹੀ ਮੇਰਾ ਆਪਣਾ ਵਜੂਦ ਹੈ ॥੧੦੦॥

ਗੁਰੂ ਵਲੋਂ ਉੱਤਰ—

ਦੋਹਰਾ ॥

ਪੰਚ ਭੂਤ ਜੜ੍ਹ ਤੇ ਭਯੋ ਸੂਖਜਮ ਬਪੁ ਉਤਪਤਿ।
ਅਲਖ ਅਨਾਦਿ ਅਖੰਡ ਹੈਂ ਤੂੰ ਤੋ ਆਤਮ ਸੱਤਿ ॥੧੦੧॥

**ਪਦ ਅਰਥ :** ਭੂਤ= ਤੱਤ (ਪੰਜ ਤੱਤ ਧਰਤੀ, ਆਕਾਸ਼, ਅੱਗ, ਪਾਣੀ, ਹਵਾ)। ਜੜ੍ਹ= ਜੋ ਆਪਣੇ ਆਪ ਚੱਲ-ਫਿਰ ਨਾ ਸਕੇ। ਤੇ= ਤੋਂ। ਬਪੁ= ਸਰੀਰ। ਉਤਪਤਿ= ਪੈਦਾ ਹੋਇਆ। ਅਲਖ= ਜੋ ਆਪਣੇ ਆਪ ਜਾਣਿਆਂ ਨਾ ਜਾਵੇ। ਅਨਾਦਿ= ਜਿਸ ਦੀ ਸ਼ੁਰੂਆਤ ਦਾ ਪਤਾ ਨਾ ਲੱਗੇ। ਅਖੰਡ= ਜਿਸ ਦੇ ਟੁਕੜੇ ਨਾ ਕੀਤੇ ਜਾ ਸਕਣ, ਜਿਸ ਦੇ ਹਿੱਸੇ ਨਾ ਪਾਏ ਜਾ ਸਕਣ। ਤੂੰ ਤੋ= ਤੇਰਾ ਵਜੂਦ ਤਾਂ। ਸੱਤਿ= ਸੱਚਾ।

**ਅਰਥ :** ਹੇ ਸਿੱਖ! ਤੇਰੇ ਇਸ ਜੜ੍ਹ ਸਰੀਰ ਦੀ ਪੈਦਾਇਸ਼ ਪੰਜਾਂ ਤੱਤਾਂ ਤੋਂ ਹੋਈ ਹੈ। ਤੇਰੇ ਆਤਮਾ ਦੀ ਨਾ ਸ਼ੁਰੂਆਤ ਦਾ ਪਤਾ ਲੱਗਦਾ ਹੈ, ਨਾ ਆਪਣੇ ਆਪ ਉਸ ਦਾ ਭੇਦ ਜਾਣਿਆ ਜਾ ਸਕਦਾ ਹੈ ਅਤੇ ਨਾ ਹੀ ਉਸ ਦੇ

Sri Satguru Jagjit Singh Ji eLibrary NamdhariElibrary@gmail.com

ਟੋਟੇ ਕੀਤੇ ਜਾ ਸਕਦੇ ਹਨ, ਤੇਰਾ ਪਰਮ ਆਪਾ ਨਾਸ ਤੋਂ ਰਹਿਤ ਅਤੇ ਸੱਚ ਸਰੂਪ ਹੈ ॥੧੦੧॥

ਇਸ ਸਰੀਰ ਨੂੰ ਜੜ੍ਹ ਕਿਸ ਕਰਕੇ ਕਿਹਾ ਹੈ, ਉਸ ਦਾ ਵੇਰਵਾ ਦਿੰਦੇ ਹਨ :

ਦੋਹਰਾ ॥

ਸੋਵਤ ਮੈ ਭੂਖਨ ਹਰਤ ਜਾਨਤ ਨਾਹਿਨ ਕੋਇ।
ਪ੍ਰਾਨੀ ਹੋਇ ਚੈਤੰਨ ਜੌ ਚੋਰਹਿ ਪਕਰੈ ਸੋਇ ॥੧੦੨॥

ਪਦ ਅਰਥ : ਸੋਵਤ ਮੈ= ਸੌਣ ਸਮੇਂ, ਸੁੱਤਿਆਂ। ਭੂਖਨ= ਗਹਿਣੇ। ਹਰਤ= ਚੁਰਾ ਲਵੇ। ਨਾਹਿਨ= ਨਹੀਂ। ਜਾਨਤ= ਜਾਣਦਾ। ਪ੍ਰਾਨੀ= ਮਨੁੱਖ। ਹੋਇ= ਹੋਵੇ। ਚੈਤੰਨ= ਸਾਵਧਾਨ, ਦੌੜ-ਭੱਜ ਕਰਨ ਵਾਲਾ। ਜੌ= ਜੇ ਕਰ। ਚੋਰਹਿ= ਚੋਰਾਂ ਨੂੰ। ਪਕਰੈ= ਪਕੜ ਸਕਦਾ ਹੈ।

ਅਰਥ : ਆਦਮੀ ਦੇ ਗੂੜ੍ਹੀ ਨੀਂਦ ਵਿੱਚ ਸੁੱਤਿਆਂ ਕੋਈ ਚੋਰ ਬਾਹਰੋਂ ਆ ਕੇ ਗਹਿਣੇ (ਘਰ ਦਾ ਸਾਰਾ ਸਮਾਨ) ਚੋਰੀ ਕਰ ਕੇ ਲੈ ਜਾਵੇ ਤਾਂ ਉਸ ਨੂੰ ਕੋਈ ਵੀ ਜਾਣਦਾ ਨਹੀਂ। (ਉਸ ਵੇਲੇ) ਜੇਕਰ ਕੋਈ (ਘਰ ਦਾ ਮੈਂਬਰ) ਜਾਗਦਾ ਹੋਵੇ ਤਦ ਹੀ ਚੋਰਾਂ ਨੂੰ ਫੜ ਸਕਦਾ ਹੈ ॥੧੦੨॥

ਸ੍ਵੈਯਾ ॥

ਕਾਨ ਕੋ ਕਾਮ ਨ ਨਾਕ ਕਰੈ ਅਰੁ ਨਾਕ ਕੋ ਕਾਮ ਨ ਕਾਨ ਤੇ ਹੋਈ।
ਆਂਖ ਕੋ ਕਾਮ ਨ ਜੀਭ ਕਰੈ ਜੀਭ ਕੋ ਕਾਮ ਨ ਆਂਖਨ ਸੋਈ।
ਹਾਥ ਕੋ ਕਾਮ ਨ ਪਾਵ ਕਰੈਂ ਅਰੁ ਪਾਵ ਕੋ ਕਾਮ ਨ ਹਾਥਨ ਜੋਈ।
ਜਾਨਤ ਆਪਨੇ ਸ੍ਵਾਦਨ ਕੋ ਦਸ ਇੰਦ੍ਰਨ ਮਹੁ ਨਹਿ ਚੈਤੰਨ ਕੋਈ ॥੧੦੩॥

ਪਦ ਅਰਥ : ਕਾਨ= ਕੰਨ। ਕੋ= ਦਾ। ਨਾਕ= ਨੱਕ। ਕਰੈ= ਕਰਦਾ ਹੈ। ਅਰੁ= ਅਤੇ। ਤੇ= ਤੋਂ। ਹੋਈ= ਹੁੰਦਾ ਹੈ। ਆਂਖਨ= ਅੱਖਾਂ ਤੋਂ। ਪਾਵ= ਪੈਰ। ਕਰੈਂ= ਕਰਦੇ। ਜੋਈ= ਜਿਹੜਾ। ਜਾਨਤ= ਜਾਣਦੇ ਹਨ। ਸ੍ਵਾਦਨ= ਸੁਆਦਾਂ। ਕੋ= ਨੂੰ। ਇੰਦ੍ਰਨ= ਇੰਦ੍ਰੇ। ਮਹੁ= ਵਿੱਚੋਂ। ਚੈਤੰਨ= ਸਾਵਧਾਨ, ਸੁਚੇਤ, ਜਾਗਦਾ।

ਅਰਥ : (ਹੇ ਸਿੱਖ!) ਕੰਨਾਂ ਦਾ ਕੰਮ ਨੱਕ ਨਹੀਂ ਕਰਦਾ ਅਤੇ ਨੱਕ ਦਾ ਕੰਮ ਕੰਨਾਂ ਤੋਂ ਨਹੀਂ ਹੁੰਦਾ।

Sri Satguru Jagjit Singh Ji eLibrary NamdhariElibrary@gmail.com

ਅੱਖਾਂ ਦਾ ਕੰਮ ਜੀਭ ਨਹੀਂ ਕਰਦੀ ਤੇ ਜ਼ਬਾਨ ਦਾ ਕੰਮ ਉਨ੍ਹਾਂ ਅੱਖਾਂ ਤੋਂ ਨਹੀਂ ਹੁੰਦਾ ।

ਹੱਥਾਂ ਦਾ ਕੰਮ ਪੈਰ ਨਹੀਂ ਕਰਦੇ ਅਤੇ ਜੋ ਕੰਮ ਪੈਰਾਂ ਦਾ ਹੈ ਉਹ ਹੱਥਾਂ ਤੋਂ ਨਹੀਂ ਹੁੰਦਾ ।

ਗਿਆਨ ਅਤੇ ਕਰਮ ਇੰਦਰੇ ਆਪੋ ਆਪਣੇ ਸੁਆਦਾਂ ਤੇ ਕੰਮਾਂ ਵਿੱਚ ਉਲਝੇ ਰਹਿੰਦੇ ਹਨ ਪਰ ਇਨ੍ਹਾਂ ਇੰਦਰਿਆਂ ਵਿੱਚੋਂ ਕੋਈ ਸਾਵਧਾਨ ਨਹੀਂ ਹੈ ॥੧੦੩॥

ਦੋਹਰਾ ॥

**ਸ੍ਵਾਦ ਪਰਸਪਰ ਔਰ ਕੇ ਇੰਦ੍ਰੀ ਜਾਨਤ ਨਾਹਿ।**
**ਯਾਂ ਤੇ ਯਹ ਜੜ੍ਹ ਹੈਂ ਸਭੀ ਹੈ ਚੇਤਨ ਮਨ ਮਾਹਿ ॥੧੦੪॥**

**ਪਦ ਅਰਥ :** ਪਰਸਪਰ= ਆਪੋ ਵਿੱਚ । ਔਰ= ਹੋਰ । ਇੰਦ੍ਰੀ= ਇੰਦਰੇ। ਯਾਂ ਤੇ= ਇਸ ਕਰਕੇ । ਯਹ= ਇਹ । ਹੈਂ= ਹਨ । ਚੇਤਨ= ਸਾਵਧਾਨੀ ਵਿੱਚ।

**ਅਰਥ :** (ਕਰਮ ਅਤੇ ਗਿਆਨ ਇੰਦਰੇ) ਸਾਰੇ ਹੀ ਆਪੋ ਵਿੱਚ ਇਕ ਦੂਜੇ ਦੇ ਸੁਆਦਾਂ ਨੂੰ ਨਹੀਂ ਜਾਣਦੇ । ਇਸ ਕਰਕੇ ਇਹ ਸਾਰੇ ਆਪਣੇ ਆਪ ਵਿੱਚ ਜੜ੍ਹ ਆਖੇ ਜਾਂਦੇ ਹਨ, ਇਨ੍ਹਾਂ ਵਿੱਚ ਮਨ ਹੀ ਸਾਵਧਾਨ ਕਿਹਾ ਜਾਂਦਾ ਹੈ ॥੧੦੪॥

ਗੁਰੂ ਜੀ ਕਹਿੰਦੇ ਹਨ—

ਦੋਹਰਾ ॥

**ਪੰਚ ਭੂਤ ਕੇ ਅੰਸ ਤੇ ਮਨ ਉਪਜਯੋ ਯਹ ਜਾਨ।**
**ਸਭ ਇੰਦ੍ਰਨ ਕੇ ਸ੍ਵਾਦ ਕੀ ਤਾਂ ਤੇ ਹੈ ਪਹਚਾਨ ॥੧੦੫॥**

**ਪਦ ਅਰਥ :** ਭੂਤ= ਤੱਤ । ਤੇ= ਤੋਂ । ਉਪਜਯੋ= ਪੈਦਾ ਹੋਇਆ । ਇੰਦ੍ਰਨ= ਇੰਦਰੇ । ਤਾਂ ਤੇ= ਇਸੇ ਕਰਕੇ ।

**ਅਰਥ :** ਪੰਜਾਂ ਤੱਤਾਂ ਦੀ ਸਤੋ ਗੁਣ ਅੰਸ (ਹਿੱਸੇ) ਤੋਂ ਇਹ ਮਨ ਬਣਿਆਂ ਜਾਣਨਾ ਕਰੋ । ਸਾਰੇ ਕਰਮ ਤੇ ਗਿਆਨ ਇੰਦਰਿਆਂ ਦੇ ਰਸਾਂ (ਸੁਆਦਾਂ) ਦੀ ਪਛਾਣ ਵੀ ਮਨ ਕਰ ਕੇ ਹੀ ਹੁੰਦੀ ਹੈ ॥੧੦੫॥

ਦੋਹਰਾ ॥

**ਬਾਤ ਸੁਨਤ ਹੂੰ ਸੁਨਤ ਨਹਿ ਕਹਤ ਨਹੀਂ ਮਨ ਠੌਰ।**
**ਤਾਂ ਤੇ ਇਹੈ ਵਿਚਾਰੀਏ ਚੇਤਨ ਹੈ ਕੋਊ ਔਰ ॥੧੦੬॥**

Sri Satguru Jagjit Singh Ji eLibrary NamdhariElibrary@gmail.com

**ਪਦ ਅਰਥ :** ਬਾਤ= ਗੱਲ। ਸੁਨਤ= ਸੁਣ ਕੇ, ਸੁਣਦਿਆਂ ਹੋਇਆਂ ਵੀ। ਸੁਨਤ ਨਹਿ= ਸੁਣਦਾ ਨਹੀਂ। ਕਹਤ= ਕਹਿੰਦਾ ਹੈ। ਠੌਰ= ਟਿਕਾਅ ਵਿੱਚ ਨਹੀਂ ਸੀ, ਟਿਕਾਣੇ ਨਹੀਂ ਸੀ। ਤਾਂ ਤੇ= ਇਸ ਵਾਸਤੇ। ਵਿਚਾਰੀਏ= ਸੋਚਣਾ ਚਾਹੀਦਾ ਹੈ, ਮੰਨਣਾ ਪਵੇਗਾ। ਚੇਤਨ= ਸੁਣਨ ਵਾਲਾ, ਸਾਵਧਾਨ। ਕੋਊ= ਕੋਈ। ਔਰ= ਹੋਰ।

**ਅਰਥ :** (ਹੇ ਸਿੱਖ!) ਕਿਸੇ ਗੱਲ ਨੂੰ (ਮਨ) ਸੁਣਦਾ ਹੋਇਆ ਵੀ (ਧਿਆਨ) ਨਾਲ ਨਹੀਂ ਸੁਣਦਾ, ਪੁੱਛਣ 'ਤੇ ਅੱਗੋਂ ਕਹਿੰਦਾ ਹੈ ਮੇਰਾ ਮਨ ਟਿਕਾਣੇ ਨਹੀਂ ਸੀ, ਮੈਂ (ਤੁਹਾਡੀ ਗੱਲ ਨੂੰ ਚੰਗੀ ਤਰ੍ਹਾਂ) ਸੁਣਿਆਂ ਨਹੀਂ। ਇਸ ਵਾਸਤੇ ਇਹ ਸੋਚਣ ਲਈ ਮਜ਼ਬੂਰ ਹੋਣਾ ਪਵੇਗਾ ਕਿ ਇਨ੍ਹਾਂ ਵਿੱਚ ਸੁਣਨ ਵਾਲਾ ਕੋਈ ਹੋਰ ਹੀ ਹੈ ਜੋ ਸਾਵਧਾਨ ਹੋ ਕੇ ਸੁਣਦਾ ਹੈ ॥੧੦੬॥

ਦੋਹਰਾ ॥

**ਸੁਖੁਪਤਿ ਇੰਦ੍ਰੀ ਮਨ ਸਹਿਤ ਮਿਲੈਂ ਅਵਿਦਯਾ ਮਾਹਿ।**
**ਜਾਗਤ ਹ੍ਵੈ ਤਬ ਕਹਤ ਹੈ ਆਜ ਕਛੂ ਸੁਧਿ ਨਾਹਿ ॥੧੦੭॥**

**ਪਦ ਅਰਥ :** ਸੁਖੁਪਤਿ= ਗੂੜ੍ਹੀ ਨੀਂਦ ਬਾਅਦ ਦੀ ਹਾਲਤ। ਇੰਦ੍ਰੀ= ਇੰਦ੍ਰੀਆਂ। ਮਿਲੈਂ= ਮਿਲਦੀਆਂ ਹਨ। ਅਵਿਦਯਾ= ਨਾ-ਸਮਝੀ। ਜਾਗਤ ਹ੍ਵੈ (ਜਾਗ੍ਰਤ ਹ੍ਵੈ)= ਜਾਗ ਕੇ। ਤਬ= ਉਸ ਵੇਲੇ। ਕਹਤ ਹੈ= ਕਹਿੰਦਾ ਹੈ। ਸੁਧਿ= ਹੋਸ਼, ਪਤਾ ਨਹੀਂ ਰਿਹਾ।

**ਅਰਥ :** ਗੂੜ੍ਹੀ ਨੀਂਦ ਵਿੱਚ ਮਨ ਬਾਹਰੀ ਸਮਝ ਤੋਂ ਬਿਲਕੁਲ ਅਨਜਾਣ ਹੁੰਦਾ ਹੈ। ਜਦ ਮਨੁੱਖ ਨੀਂਦ ਤੋਂ ਜਾਗਦਾ ਹੈ ਤੇ ਇੰਜ ਕਹਿੰਦਾ ਹੈ ਕਿ ਅੱਜ ਮੈਨੂੰ ਇਤਨੀ ਗੂੜ੍ਹੀ ਨੀਂਦ ਆਈ ਕਿ (ਮੈਨੂੰ) ਕੋਈ ਹੋਸ਼ ਹੀ ਨਾ ਰਹੀ ॥੧੦੭॥

ਦੋਹਰਾ ॥

**ਸੁਪਨੋ ਈ ਦੇਖਯੋ ਨ ਕਛੁ ਸੋਇ ਗਯੋ ਇਹ ਰੀਤਿ।**
**ਯਹ ਜਾਨੀ ਜਿਹ ਜਾਨਤੇ ਯਹੀ ਗਯਾਨ ਕੀ ਨੀਤਿ ॥੧੦੮॥**

**ਪਦ ਅਰਥ :** ਸੁਪਨੋ= ਸੁਪਨੇ ਵਿੱਚ। ਈ= ਭੀ, ਨਿਸਚੇ ਹੀ, ਯਕੀਨਨ। ਦੇਖਯੋ= ਦੇਖਿਆ। ਯਹ= ਇਹ। ਜਿਹ ਜਾਨਤੇ= ਜਿਸ ਦੇ ਜਾਣਨ ਕਰਕੇ। ਨੀਤਿ= ਨੀਤੀ, ਚਾਲ। ਗਯਾਨ= ਪਰਮਾਤਮਾ।

**ਅਰਥ :** ਸੁਪਨੇ ਵਿੱਚ ਕੁਝ ਵੀ ਨਾ ਦੇਖਿਆ ਇਸੇ ਢੰਗ-ਤਰੀਕੇ ਨਾਲ ਸੁੱਤਾ ਰਿਹਾ। ਇਹ (ਗੱਲ) ਮੈਂ ਜਾਣ ਲਈ, ਇਸ ਦੇ ਜਾਣਨ ਕਰਕੇ (ਮੈਨੂੰ

Sri Satguru Jagjit Singh Ji eLibrary NamdhariElibrary@gmail.com

ਇਹ ਲਾਭ ਹੋਇਆ ਜਾਂ ਨੁਕਸਾਨ) ਇਹੋ ਹੀ ਗਿਆਨ ਦੀ ਚਾਲ ਹੈ ॥੧੦੮॥

ਦੋਹਰਾ ॥

ਪੰਚ ਤੱਤ੍ਵ ਤੇ ਹੋਤ ਮਨ ਗਯਾਨ ਭਏ ਮਿਟਿ ਜਾਤ ।
ਤਾਂ ਸੋ ਨਸਵਰ ਕਹਤ ਹੈਂ ਜੋ ਹੈ ਉਤਪਤਿ ਪਾਤ ॥੧੦੯॥

**ਪਦ ਅਰਥ :** ਪੰਚ ਤੱਤ੍ਵ= ਪੰਜਾਂ ਤੱਤਾਂ ਤੋਂ । ਤੇ= ਤੋਂ । ਹੋਤ= ਹੁੰਦਾ ਹੈ। ਤਾਂ ਸੋ= ਉਸ ਨਾਲ । ਨਸਵਰ= ਨਾਸਵਾਨ । ਹੈਂ= ਹਨ । ਉਤਪਤਿ= ਪੈਦਾ ਹੁੰਦਾ ਹੈ, ਜਨਮ ਲੈਂਦਾ ਹੈ । ਪਾਤ= ਬਿਨਾਸ਼, ਮੌਤ ।

**ਅਰਥ :** ਪੰਜਾਂ ਤੱਤਾਂ (ਦੇ ਸਤੋ ਗੁਣ ਅੰਸ਼) ਤੋਂ ਮਨ ਪੈਦਾ ਹੁੰਦਾ ਹੈ, ਆਤਮ ਗਿਆਨ ਹੋਣ ਕਰ ਕੇ (ਅਗਿਆਨ) ਦੂਰ ਹੋ ਜਾਂਦਾ ਹੈ । ਇਸ ਤਰ੍ਹਾਂ ਉਸ (ਅਗਿਆਨ) ਨੂੰ ਨਾਸ਼ਵਾਨ ਕਹਿੰਦੇ ਹਨ, ਅਗਿਆਨ ਕਰ ਕੇ ਇਹ ਜੀਵ ਜੰਮਦਾ ਮਰਦਾ ਹੈ ॥੧੦੯॥

ਦੋਹਰਾ ॥

ਸਦਾ ਅਨੰਤ ਅਨਾਦਿ ਹੈ ਸੋ ਆਤਮ ਤੂੰ ਆਹਿ ।
ਤਾਂ ਤੇ ਯਹੈ ਵਿਚਾਰੀਏ ਛੋਡਿ ਅਗਯ ਕੇ ਭਾਹਿ ॥੧੧੦॥

**ਪਦ ਅਰਥ :** ਅਨੰਤ= ਬੇਅੰਤ ਸਰੂਪ । ਅਨਾਦਿ= ਜਿਸ ਦਾ ਮੁੱਢ ਕੋਈ ਨਹੀਂ । ਸੋ= ਉਹ । ਆਹਿ= ਹੈ । ਤਾਂ ਤੇ= ਇਸੇ ਵਾਸਤੇ । ਯਹੈ= ਇਹੋ ਹੀ। ਅਗਯ= ਅਗਿਆਨੀ, ਮੂਰਖ, ਮੂਰਖਤਾ ਵਾਲੀ ਸੋਚ । ਭਾਹਿ (ਭਾਇ)= ਤਰ੍ਹਾਂ, ਵਾਂਗ, ਨਿਆਈਂ ।

**ਅਰਥ :** ਹੇ ਸਿੱਖ! ਜੋ ਪਰਮ ਆਪਾ (ਆਤਮਾ) ਹਮੇਸ਼ਾਂ ਬੇਅੰਤ ਤੇ ਅਨਾਦੀ ਸਰੂਪ ਹੈ, ਓਹੀ ਤੇਰਾ ਆਪਣਾ ਵਜੂਦ ਹੈ । ਇਸ ਵਾਸਤੇ ਹਮੇਸ਼ਾਂ ਇਹੋ ਆਪਣੇ (ਆਤਮਾ) ਦੀ ਵਿਚਾਰ ਕਰਨੀ ਚਾਹੀਦੀ ਹੈ, ਮੂਰਖਾਂ ਵਾਂਗ ਚੱਲਣਾ-ਫਿਰਨਾ ਬੰਦ ਕਰ ਦੇ ॥੧੧੦॥

ਸਿੱਖ ਵੱਲੋਂ ਬੇਨਤੀ—

ਦੋਹਰਾ ॥

ਸੱਤ੍ਰਹ ਮੈ ਸੋਰਹ ਕਹੇ ਰਹੀ ਜੁ ਬਾਕੀ ਬੁੱਧਿ।
ਜਾਨਤ ਹੌਂ ਚੇਟਨ ਵਹੈ ਜਾਂ ਕੋ ਸਭ ਕੀ ਸੁਧਿ ॥੧੧੧॥

**ਪਦ ਅਰਥ :** ਸੱਤ੍ਰਹ= ਸਤਾਰਾਂ, ੧੭ । ਮੈ= ਵਿੱਚ । ਸੋਰਹ= ਸੋਲਾਂ, ੧੬ ।

Sri Satguru Jagjit Singh Ji eLibrary NamdhariElibrary@gmail.com

ਜੁ= ਜਿਹੜੀ। ਬਾਕੀ= ਬਚੀ, ਬਕਾਇਆ। ਹੌਂ= ਹਾਂ। ਜਾਨਤ ਹੌਂ= ਜਾਣਦਾ ਹਾਂ। ਚੇਤਨ= ਮੇਰਾ ਆਪਣਾ ਸਰੂਪ, ਪਰਮਾਤਮਾ। ਵਹੈ= ਓਹੀ। ਸਭ ਕੀ= ਸਾਰੇ ਕਰਮ ਤੇ ਗਿਆਨ ਇੰਦਰਿਆਂ ਦੀ। ਸੁਧਿ= ਖ਼ਬਰਸਾਰ, ਸੋਝੀ।

**ਅਰਥ :** (ਹੇ ਗੁਰੂ!) ਸਤਾਰਾਂ ਤੱਤਾਂ ਵਿੱਚੋਂ ਸੋਲਾਂ ਬਾਰੇ (ਤੁਸੀਂ ਜੋ ਵਿਚਾਰ ਦੱਸਿਆ ਹੈ, ਉਹ ਮੈਂ ਸਮਝ ਲਿਆ ਹੈ, ਉਨ੍ਹਾਂ ਵਿੱਚੋਂ) ਸਿਰਫ਼ ਬੁੱਧੀ ਰਹਿ ਗਈ ਹੈ। ਮੈਂ ਉਸ ਬੁੱਧੀ ਨੂੰ ਆਪਣਾ ਪਰਮ ਆਤਮਾ ਮੰਨਦਾ ਹਾਂ, ਜਿਸ (ਬੁੱਧੀ) ਨੂੰ ਸਾਰਿਆਂ (ਕਰਮ ਤੇ ਗਿਆਨ ਇੰਦਰਿਆਂ ਅਤੇ ਸਾਰੇ ਸਰੀਰ) ਦੀ ਸੋਝੀ ਹੈ ॥੧੧੧॥ ਗੁਰੂ ਜੀ ਕਹਿੰਦੇ ਹਨ—

**ਦੋਹਰਾ ॥**

**ਅਹੰਕਾਰ ਮਨ ਬੁੱਧਿ ਚਿੱਤ ਏਕ ਕਹਤ ਹੈਂ ਚਾਰ।**
**ਏਕ ਕਹਤ ਹੈਂ ਬੁੱਧਿ ਮਨ, ਅੰਤਹਕਰਣ ਬਿਚਾਰ ॥੧੧੨॥**

**ਪਦ ਅਰਥ :** ਏਕ= ਅੰਤਹਕਰਨ ਦੇ। ਕਹਤ ਹੈਂ= ਕਹਿੰਦੇ ਹਨ। ਚਾਰ= ੪, (ਚਾਰ ਹਿੱਸੇ) ਮਨ, ਬੁੱਧਿ, ਚਿੱਤ, ਅਹੰਕਾਰ, ਚਾਰ ਭਾਗ ਹਨ। ਏਕ ਕਹਤ ਹੈਂ= ਇਕ ਵਿਦਵਾਨ ਇਹ ਕਹਿੰਦੇ ਹਨ ਕਿ। ਬਿਚਾਰ= ਭੇਦ।

**ਅਰਥ :** (ਹੇ ਸਿੱਖ!) ਕਈ-ਕੁ ਸਿਆਣੇ ਇਹ ਕਹਿੰਦੇ ਹਨ, ਕਿ ਅੰਤਹਕਰਨ ਦੇ ਚਾਰ ਨਾਮ ਹਨ : ਮਨ, ਬੁਧਿ, ਚਿੱਤ ਤੇ ਅਹੰਕਾਰ। ਕਈ ਵਿਦਵਾਨ ਭੇਦ ਦੀ ਇਹ ਗੱਲ ਕਹਿੰਦੇ ਹਨ ਕਿ ਮਨ ਅਤੇ ਬੁੱਧਿ ਹੀ, ਇਹ ਦੋਨੋਂ ਨਾਂ ਅੰਤਹਕਰਨ ਦੇ ਹਨ ॥੧੧੨॥

**ਦੋਹਰਾ ॥**

**ਜੈਸੇ ਏਕਹਿ ਪਵਨ ਤੇ ਪ੍ਰਾਨ ਕਹੇਂ ਹੈਂ ਪਾਂਚ।**
**ਤੈਸੋ ਅੰਤਹਕਰਣ ਕੇ ਚਾਰ ਭੇਦ ਹੈਂ ਸਾਚ ॥੧੧੩॥**

**ਪਦ ਅਰਥ :** ਜੈਸੇ= ਜਿਵੇਂ। ਪਵਨ= ਹਵਾ। ਤੇ= ਤੋਂ। ਕਹੇਂ ਹੈਂ= ਆਖੇ ਹਨ। ਪਾਂਚ= ਪੰਜ। ਤੈਸੇ= ਓਵੇਂ। ਸਾਚ= ਸੱਚ ਜਾਣੋ, ਸਹੀ, ਪੱਕੀ ਗੱਲ ਸਮਝੋ।

**ਅਰਥ :** ਜਿਵੇਂ ਇਕ ਹਵਾ (ਤੱਤ) ਤੋਂ ਪੰਜ ਪ੍ਰਾਣ ਆਖੇ* ਹਨ। ਇਵੇਂ ਹੀ ਅੰਤਹਕਰਨ ਦੇ ਚਾਰ (ਮਨ, ਬੁੱਧਿ, ਚਿੱਤ ਤੇ ਅਹੰਕਾਰ) ਭੇਦ ਸਮਝਣਾ ਕਰੋ ॥੧੧੩॥

---

* ਦੇਖੋ, ਛੰਦ ਨੰਬਰ ੬੪ ਦੀ ਵਿਆਖਿਆ।

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਜਬ ਚਾਹਤ ਹੈ ਬਸਤੁ ਕਛੁ ਚਿਤ ਕਹਤ ਹੈਂ ਤਾਹਿ ।
ਯਤਨ ਕਲਪਨਾ ਜਬ ਕਰੇ ਮਨ ਕਹੀਯਤ ਹੈ ਵਾਹਿ ॥੧੧੪॥

**ਪਦ ਅਰਥ :** ਜਬ= ਜਦੋਂ । ਚਾਹਤ= ਚਾਹੁੰਦਾ । ਤਾਹਿ= ਉਸ ਨੂੰ । ਕਲਪਨਾ= ਸੋਚ, ਫ਼ਿਕਰ । ਕਰੇ (ਕਰਿ)= ਕਰਦਾ ਹੈ । ਕਹੀਯਤ= ਆਖਦੇ ਹਨ । ਵਾਹਿ= ਉਸ ਨੂੰ ।

**ਅਰਥ :** ਹੇ ਸਿੱਖ! ਜਿਸ ਵਕਤ ਇਹ ਜੀਵ ਕਿਸੇ ਚੀਜ਼-ਵਸਤੂ ਦੀ ਪ੍ਰਾਪਤੀ ਦੀ ਇੱਛਾ ਕਰਦਾ ਹੈ, ਉਸ ਵੇਲੇ ਉਸ ਨੂੰ 'ਚਿਤ' ਕਹਿੰਦੇ ਹਨ। ਜਿਸ ਵੇਲੇ ਕਿਸੇ ਵਸਤੂ ਦੀ ਪ੍ਰਾਪਤੀ ਵਾਸਤੇ ਉਪਰਾਲਾ ਕਰਦਾ ਹੈ, ਉਸ ਨੂੰ ਸਿਆਣੇ ਵਿਦਵਾਨ 'ਮਨ' ਕਹਿੰਦੇ ਹਨ ॥੧੧੪॥

ਦੋਹਰਾ ॥

ਮੈਂ ਯਹ ਲੀਨੋ ਲੇਤ ਹੌਂ ਅਹੰਕਾਰ ਯਹ ਜੋਇ।
ਸਭ ਕੋ ਜਬ ਨਿਸਚਯ ਕਰੈ ਬੁੱਧਿ ਕਹਾਵੈ ਸੋਇ ॥੧੧੫॥

**ਪਦ ਅਰਥ :** ਯਹ= ਇਹ । ਲੀਨੋ= ਲੈ ਲਿਆ ਹੈ । ਲੇਤ ਹੌਂ= ਲੈਂਦਾ ਹਾਂ, ਲਵਾਂਗਾ । ਜੋਇ= ਤੱਕਣਾ ਕਰੋ । ਕੋ= ਦਾ । ਨਿਸਚਯ= ਯਕੀਨ, ਵਿਸ਼ਵਾਸ, ਭਰੋਸਾ । ਕਰੈ= ਕਰਦਾ ਹੈ । ਕਹਾਵੈ= ਕਹਾਉਂਦੀ ਹੈ । ਸੋਇ= ਉਹੀ।

**ਅਰਥ :** ਮੈਂ ਇਹ ਚੀਜ਼ ਲੈ ਲਈ ਹੈ, ਇਹ ਵਸਤੂ ਮੈਂ ਲਵਾਂਗਾ; ਤੱਕੋ ਇਸ ਨੂੰ ਅਹੰਕਾਰ ਕਹਿੰਦੇ ਹਨ ।* ਸਾਰਿਆਂ (ਕੰਮਾਂ ਜਾਂ ਚੀਜ਼ਾਂ) ਦਾ ਜਿਸ ਵੇਲੇ ਇਹ ਵਿਸ਼ਵਾਸ ਕਰ ਲੈਂਦਾ ਹੈ, ਉਹ ਬੁੱਧੀ ਕਹਾਉਂਦੀ ਹੈ ॥੧੧੫॥

ਦੋਹਰਾ ॥

ਜੈਸੇ ਬ੍ਰਹਮਣ ਏਕ ਕੇ ਨਾਮ ਕ੍ਰਿਯਾ ਤੇ ਦੋਇ।
ਰੋਟੀ ਕਰੈ ਰਸੋਈਆ ਪੜ੍ਹੈ ਸੁ ਪਾਠਕ ਹੋਇ ॥੧੧੬॥

**ਪਦ ਅਰਥ :** ਜੈਸੇ= ਜਿਵੇਂ । ਏਕ ਕੇ= ਇਕ ਦੇ । ਨਾਮ= ਨਾਂ । ਕ੍ਰਿਯਾ= ਕੰਮ, ਕਿਰਤ । ਤੇ= ਕਰ ਕੇ । ਦੋਇ ਨਾਮ= ਦੋ ਨਾਂ ਪੈ ਗਏ । ਰਸੋਈਆ=

---

*ਹੰਕਾਰ ਦਾ ਰੂਪ : ਹਮ ਕੀਆ ਹਮ ਕਰਹਗੇ.......(ਪੰਨਾ ੩੯)
ਹਮਰੀ ਭੂਮਿ, ਕਉਣੁ ਘਾਲੈ ਪੈਰੁ ॥
ਹਉ ਪੰਡਿਤੁ ਹਉ ਚਤੁਰੁ ਸਿਆਣਾ ॥ (ਪੰਨਾ ੧੭੮)

Sri Satguru Jagjit Singh Ji eLibrary NamdhariElibrary@gmail.com

ਰੋਟੀ ਪਕਾਉਣ ਵਾਲਾ, ਬਾਵਰਚੀ, ਲਾਂਗਰੀ । ਪੜ੍ਹੈ= ਪੜ੍ਹਦਾ ਹੈ । ਪਾਠਕ= ਪਾਠੀ, ਪੜ੍ਹਨ ਵਾਲਾ, ਵਿਦਿਆਰਥੀ । ਹੋਇ= ਹੋ ਜਾਂਦਾ ਹੈ ।

ਅਰਥ : ਜਿਵੇਂ ਇਕ ਬ੍ਰਾਹਮਣ ਦੇ ਕੰਮ ਦੇ ਕਾਰਨ ਹੀ ਦੋ ਨਾਂ ਪੈ ਜਾਂਦੇ ਹਨ । ਜੇ ਕਰ ਉਹ ਖਾਣਾ ਬਣਾਉਂਦਾ ਹੈ ਤਾਂ ਉਸ ਨੂੰ ਲਾਂਗਰੀ (ਰਸੋਈਆ, ਬਾਵਰਚੀ) ਕਹਿੰਦੇ ਹਨ, ਜੇ ਉਹ ਧਰਮ ਗ੍ਰੰਥ ਪੜ੍ਹਨ ਲੱਗ ਪਵੇ ਤਾਂ ਉਸ ਨੂੰ ਵੇਦ-ਪਾਠੀ ਆਖਦੇ ਹਨ, ਦੇਖੋ ਬ੍ਰਾਹਮਣ ਦਾ ਸਰੀਰ ਇਕ ਹੈ ਪਰ ਕੰਮ ਕਰਕੇ ਨਾਮ ਅਲੱਗ-ਅਲੱਗ ਪੈ ਗਏ ॥੧੧੬॥

### ਦੋਹਰਾ ॥

**ਆਤਮ ਹੈ ਬੁੱਧਿ ਤੇ ਪਰੇ ਯਹ ਜੋ ਕਹੀ ਭਗਵਾਨ ।**
**ਅਰੁ ਨਿਜ ਆਤਮ ਬੋਧ ਮੈ ਸ਼ੰਕਰ ਬੋਧ ਨਿਧਾਨ ॥੧੧੭॥**

ਪਦ ਅਰਥ : ਤੇ= ਤੋਂ । ਅਰੁ= ਅਤੇ । ਨਿਜ= ਆਪਣਾ । ਭਗਵਾਨ= ਸੰਕਰਚਾਰੀਯਾ ਜੀ । ਆਤਮ ਬੋਧ= ਸ਼ੰਕਰਾਚਾਰੀਯ ਰਚਿਤ ਗ੍ਰੰਥ ਦਾ ਨਾਮ ਹੈ। ਸ਼ੰਕਰ= ਸ਼ੰਕਰਾਚਾਰਯ ਇਕ ਮਹਾਤਮਾ ਹੋਏ ਹਨ । ਬੋਧ= ਗਿਆਨ । ਨਿਧਾਨ= ਖ਼ਜ਼ਾਨਾ, ਨਿਧੀ= ਸਮੁੰਦਰ।

ਅਰਥ : ਹੇ ਸਿੱਖ ! ਆਪਣਾ ਆਤਮਾ, ਬੁੱਧੀ ਤੋਂ ਭੀ ਪਰੇ ਹੈ, ਇਹ ਗੱਲ ਸ਼ੰਕਰਾਚਾਰੀਯ ਰਿਸ਼ੀ ਨੇ ਆਖੀ ਹੈ ਅਤੇ ਉਨ੍ਹਾਂ ਨੇ ਆਪਣੇ "ਆਤਮ ਬੋਧ" ਗ੍ਰੰਥ ਵਿੱਚ ਇਸ ਬਾਰੇ ਖੁਲ੍ਹ ਕੇ ਵਿਚਾਰ ਕੀਤੀ, ਜੋ ਖ਼ੁਦ ਗਿਆਨ ਦੇ ਭੰਡਾਰ ਹਨ ॥੧੧੭॥

### ਦੋਹਰਾ ॥

**ਇੰਦ੍ਰੀ ਪਰਿ ਹੈ ਦੇਹ ਤੇ ਮਨ ਇੰਦ੍ਰਨ ਤੇ ਜੋਇ।**
**ਬੁੱਧਿ ਕਹੀ ਮਨ ਤੇ ਪਰੇ ਬੁੱਧਿ ਤੇ ਆਤਮ ਸੋਇ ॥੧੧੮॥**

ਪਦ ਅਰਥ : ਇੰਦ੍ਰੀਂ= ਇੰਦ੍ਰੀਆਂ । ਪਰਿ ਹੈ= ਪਰੇ, ਦੂਰ । ਤੇ= ਤੋਂ । ਇੰਦ੍ਰਨ= ਇੰਦਰਿਆਂ । ਜੋਇ= ਦੇਖੋ, ਤੱਕੋ । ਸੋਇ= ਉਹ ।

ਅਰਥ : (ਹੇ ਸਿੱਖ !) ਸਭ ਤੋਂ ਪਹਿਲਾਂ ਸਰੀਰ, ਸਰੀਰ ਤੋਂ ਪਰੇ (ਕਰਮ ਤੇ ਗਿਆਨ) ਇੰਦਰੀਆਂ, ਇੰਦਰੀਆਂ ਤੋਂ ਦੂਰ ਮਨ ਹੈ । ਮਨ ਤੋਂ ਅੱਗੇ ਬੁੱਧੀ, ਬੁੱਧੀ ਤੋਂ ਪਰੇ ਉਹ ਆਤਮਾ ਕਹੀ ਜਾਂਦੀ ਹੈ ॥੧੧੮॥

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

**ਸੁਖ ਦੂਖ ਇਛਾ ਰਾਗ ਏ ਸਬੈ ਬੁਧਿ ਕੇ ਧਰਮ।**
**ਸੁਖੁਪਤਿ ਮੈ ਏ ਸਭ ਮਿਟੈਂ, ਰਹੈ ਆਤਮਾ ਪਰਮ ॥੧੧੯॥**

ਪਦ ਅਰਥ : ਰਾਗ= ਪ੍ਰੇਮ । ਏ= ਇਹ । ਸਬੈ= ਸਾਰੇ । ਮੈ= ਵਿੱਚ । ਮਿਟੈਂ= ਵਿਨਾਸ਼ ਹੋ ਜਾਂਦੇ ਹਨ । ਰਹੈ= ਰਹਿੰਦਾ।

ਅਰਥ : ਸੁਖ ਦੁੱਖ ਪਦਾਰਥਾਂ ਦੀ ਇੱਛਾ ਕਿਸੇ ਨਾਲ ਪ੍ਰੇਮ, ਕਿਸੇ ਨਾਲ ਨਫ਼ਰਤ; ਇਹ ਸਾਰਾ ਕੁਝ ਬੁੱਧੀ ਦਾ ਧਰਮ ਹੈ । ਸੁਖੋਪਤੀ ਹਾਲਤ ਵਿੱਚ ਇਹ ਸਾਰੇ ਵਿਨਾਸ਼ ਹੋ ਜਾਂਦੇ ਹਨ, ਉਥੇ ਕੇਵਲ ਪਰਮ ਆਤਮਾ ਹੀ ਰਹਿੰਦੀ ਹੈ ॥੧੧੯॥

ਸਿੱਖ ਵਲੋਂ ਬੇਨਤੀ—

ਦੋਹਰਾ ॥

**ਕਹਯੋ ਆਪ ਸਮਝਯੋ ਸੁ ਮੈਂ ਦੇਹ ਦੋਇ ਹੌਂ ਨਾਹਿ ।**
**ਅਬ ਆਤਮ ਕਾ ਸੋਂ ਕਹੋਂ ਯਾ ਸਰੀਰ ਕੇ ਮਾਹਿ ॥੧੨੦॥**

ਪਦ ਅਰਥ : ਕਹਯੋ= ਆਖਿਆ । ਸਮਝਯੋ ਸੁ ਮੈਂ= ਉਸ ਨੂੰ ਮੈਂ ਸਮਝ ਲਿਆ ਹੈ । ਦੇਹ ਦੋਇ= ਦੋ ਦੇਹਾਂ- ਸੂਖਮ ਤੇ ਅਸਥੂਲ । ਹੌਂ = ਮੈਂ । ਅਬ= ਹੁਣ । ਆਤਮਾ= ਆਪਣਾ ਪਰਮ ਆਤਮਾ । ਕਾ ਸੋਂ= ਕਿਸ ਨੂੰ । ਕਹੋਂ= ਕਹਾਂ। ਯਾ= ਇਸ ।

ਅਰਥ : (ਹੇ ਗੁਰੂ ਜੀ!) ਜੋ ਤੁਸੀਂ ਕਿਹਾ ਉਸ ਨੂੰ ਮੈਂ ਚੰਗੀ ਤਰ੍ਹਾਂ ਸਮਝ ਲਿਆ ਹੈ ਕਿ ਸੂਖਮ ਤੇ ਅਸਥੂਲ ਸਰੀਰ, ਦੋਨੋਂ ਹੀ ਮੇਰਾ ਆਤਮਾ ਨਹੀਂ ਹੈ। ਹੁਣ ਇਹ ਦੱਸਣ ਦੀ ਕਿਰਪਾ ਕਰੋ ਕਿ ਇਸ ਸਰੀਰ ਵਿੱਚੋਂ ਆਤਮਾ ਕਿਸ ਨੂੰ ਆਖਾਂ ? ॥੧੨੦॥

ਗੁਰੂ ਵਲੋਂ ਉੱਤਰ—

ਦੋਹਰਾ ॥

**ਨਯਾਰੇ ਨਯਾਰੇ ਤੈਂ ਲਖੇ ਸਭ ਹੀ ਕੇ ਗੁਨ ਰੂਪ।**
**ਜਾਨਤ ਨਹਿ ਤੂੰ ਆਤਮਾ ਯਹ ਅਗਯਾਨ ਅਨੂਪ ॥੧੨੧॥**

ਪਦ ਅਰਥ : ਨਯਾਰੇ ਨਯਾਰੇ= ਵੱਖਰੇ-ਵੱਖਰੇ । ਤੈਂ= ਤੂੰ । ਲਖੇ= ਜਾਣ ਲਏ ਹਨ । ਗੁਨ= ਵਿਸ਼ੇਸ਼ਤਾਈਆਂ, ਲਾਭ, ਉਨ੍ਹਾਂ ਦੇ ਕੰਮ । ਰੂਪ= ਉਨ੍ਹਾਂ ਦੇ

Sri Satguru Jagjit Singh Ji eLibrary NamdhariElibrary@gmail.com

ਸਰੂਪ । ਜਾਨਤ ਨਾਹਿ= ਜਾਣਦਾ ਨਹੀਂ । ਯਹ= ਇਹ । ਅਗਯਾਨ= ਅਗਿਆਨ ਦਾ ਸਰੂਪ ਹੈ । ਅਨੂਪ= ਜਿਸ ਦੀ ਵਡਿਆਈ ਨਾ ਕੀਤੀ ਜਾ ਸਕੇ।

**ਅਰਥ :** ਹੇ ਸਿੱਖ! ਉਨ੍ਹਾਂ ਤੱਤਾਂ ਦੇ ਸਰੂਪ ਤੇ ਗੁਣ (ਲਾਭ) ਤੂੰ ਸਾਰੇ ਜਾਣ ਲਏ ਹਨ, ਪਰ ਤੂੰ ਆਪਣੇ ਪਰਮ ਆਤਮਾ ਬਾਰੇ ਬਿਲਕੁਲ ਨਹੀਂ ਜਾਣਦਾ, ਇਹੋ ਹੀ ਵਿਸ਼ੇਸ਼ ਕਰ ਕੇ ਬੇ-ਸਮਝੀ ਹੈ ॥੧੨੧॥

ਦੋਹਰਾ ॥

**ਕਾਰਣ ਮੂਲ ਉਪਾਧਿ ਕੋ ਯਹੈ ਤੀਸਰੋ ਦੇਹ।**
**ਆਦਿ ਨ ਜਾ ਕੀ ਜਾਨੀਏ ਅੰਤ ਗਯਾਨ ਕੋ ਗੇਹ ॥੧੨੨॥**

**ਪਦ ਅਰਥ :** ਕਾਰਣ= ਸਬੱਬ । ਮੂਲ= ਮੁੱਢ । ਉਪਾਧਿ= ਲੜਾਈ-ਝਗੜਾ। ਕੋ= ਦਾ । ਯਹੈ= ਇਹੋ ਹੀ । ਅੰਤ= ਅਖੀਰ । ਗੇਹ= ਘਰ।

**ਅਰਥ :** ਸੂਖਮ ਤੇ ਅਸਥੂਲ ਇਹ ਦੋਨੋਂ ਸਰੀਰ ਹੀ ਝਗੜਿਆਂ ਦੇ ਮੁੱਢ ਹਨ, ਤੀਜਾ ਕਾਰਣ ਹੈ ਇਹ ਦੇਹ । ਜਿਸ ਦੀ ਸ਼ੁਰੂਆਤ ਦਾ ਪਤਾ ਨਹੀਂ ਲੱਗਦਾ, ਅਖੀਰ ਇਹੋ ਆਤਮਾ ਹੀ ਗਿਆਨ ਦਾ ਘਰ ਹੈ ॥੧੨੨॥

ਦੋਹਰਾ ॥

**ਅਹੰਕਾਰ ਬੁੱਧਿ ਸੋਂ ਕਹਤ ਤੂੰ ਜਿਨ ਦੇਹ ਜਗਾਇ।**
**ਉਠ ਹੈ ਪਰਮਾਨੰਦ ਜਬ ਮੈਂ ਤੂੰ ਜਗੁ ਮਿਟਿ ਜਾਇ ॥੧੨੩॥**

**ਪਦ ਅਰਥ :** ਸੋਂ= ਨਾ । ਜਿਨ= ਮਤਾਂ । ਦੇਹ= ਦੇਵੇਂ । ਜਗਾਇ= ਜਗਾ। ਉਠ ਹੈ= ਉੱਠੇਗਾ । ਜਬ= ਜਦੋਂ। ਮੈਂ ਤੂੰ= ਮੇਰ-ਤੇਰ । ਜਗੁ= ਜਗਤ । ਮਿਟਿ ਜਾਇ= ਖ਼ਤਮ ਹੋ ਜਾਵੇਗਾ।

**ਅਰਥ :** ਹੰਕਾਰ ਬੁੱਧੀ ਨੂੰ ਕਹਿੰਦਾ ਹੈ ਕਿ ਹੇ ਬੁੱਧਿ! ਮਤਾਂ ਤੂੰ ਸਾਖੀ ਚੇਤਨ ਨੂੰ ਜਗਾਈਂ, ਜਦੋਂ ਕਿਤੇ ਉਹ ਜਾਗ ਪਿਆ ਤਾਂ ਮੈਂ, ਤੂੰ ਅਤੇ ਇਹ ਸੰਸਾਰ, ਇਹ ਸਾਰਾ ਭੇਦ ਖ਼ਤਮ ਹੋ ਜਾਵੇਗਾ ॥੧੨੩॥

ਦੋਹਰਾ ॥

**ਯਹੈ ਅਵਿਦਯਾ ਨੀਂਦ ਹੈ ਸੁਪਨ ਤੁਲਿ ਸੰਸਾਰ।**
**ਬ੍ਰਹਮ ਲਖੋ ਜਬ ਆਪ ਕੋ ਜਾਗ੍ਰਤ ਯਹੈ ਵਿਚਾਰ ॥੧੨੪॥**

**ਪਦ ਅਰਥ :** ਯਹੈ= ਇਹੋ । ਤੁਲਿ= ਬਰਾਬਰ, ਸਮਾਨ । ਬ੍ਰਹਮ=

ਪਰਮਾਤਮਾ । ਲਖੋ= ਜਾਣੋਗੇ । ਵਿਚਾਰ= ਵਿਚਾਰਨਾ ਕਰੋ ।

**ਅਰਥ :** ਇਹ ਜੋ ਅਵਿਦਿਆ ਹੈ, ਇਹ ਇਕ ਗੂੜ੍ਹੀ ਨੀਂਦ ਹੈ, ਜਗਤ ਸੁਪਨੇ ਵਰਗਾ ਹੈ । ਜਦ ਆਪਣੇ ਪਰਮ ਆਪੇ (ਪਰਮਾਤਮਾ) ਨੂੰ ਜਾਣ ਲੈਣਾ, ਸਮਝਣਾ ਕਰੋ ਇਹੋ ਹੀ ਜਾਗਣਾ ਹੈ ॥੧੨੪॥

ਸਿੱਖ ਵਲੋਂ ਬੇਨਤੀ—

**ਦੋਹਰਾ ॥**

**ਰੂਪ ਕੌਨ ਹੈ ਬ੍ਰਹਮ ਕੋ ਕਾ ਬਿਧਿ ਵਸੈ ਸਰੀਰ ।**
**ਕਹੀਏ ਮੋ ਸੋਂ ਕ੍ਰਿਪਾ ਕਰਿ ਜਯੋਂ ਨਸਾਇ ਭ੍ਰਮ ਭੀਰ ॥੧੨੫॥**

**ਪਦ ਅਰਥ :** ਕੌਨ= ਕਿਹੜਾ । ਬ੍ਰਹਮ= ਪਰਮਾਤਮਾ । ਕੋ= ਦਾ । ਬਿਧਿ= ਤਰੀਕਾ । ਕਹੀਏ= ਆਖੋ । ਮੋ ਸੋਂ= ਮੈਨੂੰ । ਜਯੋਂ= ਜਿਵੇਂ । ਨਸਾਇ= ਨਾਸ਼ ਹੋ ਜਾਵੇ । ਭੀਰ= ਭੀੜ, ਦਰਦ ।

**ਅਰਥ :** (ਹੇ ਗੁਰੂ ਜੀ !) ਉਸ ਪਰਮਾਤਮਾ ਦਾ ਸਰੂਪ (ਰੰਗ-ਰੂਪ) ਕੀ ਹੈ ਅਤੇ (ਉਸ ਦਾ) ਸਰੀਰ ਕਿਹੋ ਜਿਹਾ ਹੈ ? ਮੇਰੇ 'ਤੇ ਕਿਰਪਾ ਕਰਕੇ ਮੈਨੂੰ (ਉਸ ਬਾਰੇ) ਆਖਣਾ ਕਰੋ, ਜਿਸ ਕਰਕੇ (ਮੇਰੇ ਅੰਦਰੋਂ) ਭਰਮ ਦੀ ਪੀੜਾ ਨਾਸ ਹੋ ਜਾਵੇ ॥੧੨੫॥

ਗੁਰੂ ਵਲੋਂ ਉੱਤਰ—

**ਕਬਿੱਤ ॥**

**ਮਨ ਬੁਧਿ ਇੰਦ੍ਰਨ ਕੋ ਕਾਰਨ ਚਲਾਇਬੇ ਕੋ,**
**ਸਕਲ ਉਪਾਧਿਨ ਤੇ ਨਯਾਰੋ ਰਹੈ ਗਾਤ ਮੈ ।**
**ਜੈਸੇ ਘਟ ਮਟ ਮਾਝ ਬਯਾਪਕ ਅਕਾਸ਼ ਔਰ,**
**ਨਯਾਰੋ ਸੁਖ ਦੁਖਨ ਤੈ ਦੇਖਯੋ ਅਵਦਾਤ ਮੈ ।**
**ਜੈਸੇ ਰਵਿ ਜੋਤਿ ਆਗੇ ਸੋਵਤ ਤੇ ਜੀਵ ਜਾਗੇ,**
**ਉਠਿ ਉਠਿ ਕਾਮਿ ਲਾਗੇ ਵੱਡੇ ਪਰਭਾਤ ਮੈ ।**
**ਅਜ ਅਬਿਨਾਸੀ ਪਰਿਪੂਰਨ ਪ੍ਰਕਾਸ਼ੀ,**
**ਸੁਖਦੇਵ ਸੁਖ ਰਾਸੀ ਐਸੋ ਗਨ ਨਿੱਤ ਆਤਮੈ ॥੧੨੬॥**

**ਪਦ ਅਰਥ :** ਇੰਦ੍ਰਨ= ਇੰਦਰਿਆਂ । ਕੋ= ਨੂੰ । ਕਾਰਨ= ਸਬੱਬ । ਚਲਾਇਬੇ= ਚਲਾਉਣ ਦਾ । ਸਕਲ= ਸਾਰੇ । ਉਪਾਧਿਨ= ਲੜਾਈਆਂ-ਝਗੜੇ ।

Sri Satguru Jagjit Singh Ji eLibrary NamdhariElibrary@gmail.com

ਤੇ= ਤੋਂ । ਨਜਾਰੋ= ਵੱਖਰਾ । ਰਹੈ= ਰਹਿੰਦਾ । ਗਾਤ= ਸਰੀਰ । ਮੈ= ਵਿੱਚ । ਘਟ= ਘੜਾ । ਮਟ= ਮਠ, ਮਕਾਨ, ਸਰੀਰ । ਮਾਝ= ਵਿੱਚ । ਬਜਾਪਕ= ਭਰਪੂਰ, ਪੂਰਨ । ਦੇਖਜੈ= ਦੇਖਿਆ । ਅਵਦਾਤ= ਪ੍ਰਗਟ, ਸੁਅੱਛ । ਰਵਿ= ਸੂਰਜ । ਜੋਤਿ= ਰੌਸ਼ਨੀ । ਆਗੇ= ਅੱਗੇ-ਅੱਗੇ । ਸੋਵਤ= ਸੁੱਤਿਆਂ, ਸੁੱਤੇ ਹੋਏ । ਜਾਗੇ= ਜਾਗ ਪੈਂਦੇ ਹਨ । ਊਠਿ ਊਠਿ= ਉੱਠ-ਉੱਠ ਕੇ । ਕਾਮਿ= ਕੰਮਾਂ-ਕਾਰਾਂ ਵਿੱਚ । ਲਾਗੇ= ਲੱਗ ਜਾਂਦੇ ਹਨ । ਪਰਭਾਤ= ਬੜੀ ਸਵੇਰੇ, ਸੂਰਜ ਚੜ੍ਹਨ ਤੋਂ ਪਹਿਲਾਂ । ਅਜ= ਜਨਮ ਰਹਿਤ, ਅਜਨਮਾ । ਪਰਿਪੂਰਨ= ਸਾਰੇ ਭਰਪੂਰ । ਰਾਸੀ= ਖਾਣ, ਭੰਡਾਰ । ਗਨ= ਗਿਣ, ਸਮਝ, ਜਾਣ । ਆਤਮੈ= ਆਤਮਾ, ਦਿਲ ਵਿੱਚ ।

**ਅਰਥ :** ਹੇ ਸਿੱਖ ! ਮਨ ਬੁਧਿ ਆਦਿ (ਕਰਮ ਤੇ ਗਿਆਨ) ਇੰਦਰਿਆਂ ਨੂੰ ਚਲਾਉਣ ਦਾ ਮੁੱਖ ਕਾਰਨ ਹੈ, ਸਾਰੇ ਝਗੜਿਆਂ ਤੋਂ ਅਲੱਗ ਜੋ ਸਰੀਰ ਵਿੱਚ ਰਹਿੰਦਾ ਹੈ ।

ਜਿਵੇਂ ਅਕਾਸ਼ ਘੜੇ ਤੇ ਮਕਾਨ ਦੋਨਾਂ ਵਿੱਚ ਹੀ ਵਿਆਪਕ ਹੈ, ਇਸੇ ਤਰ੍ਹਾਂ ਸੁਖਾਂ ਦੁੱਖਾਂ ਤੋਂ ਨਿਰਲੇਪ ਸਾਖੀ ਚੇਤਨ ਬ੍ਰਹਮ ਜ਼ਾਹਿਰਾ, ਸਾਰੇ ਭਰਪੂਰ ਹੈ ।

ਜਿਸ ਤਰ੍ਹਾਂ ਸੂਰਜ ਦੀ ਰੌਸ਼ਨੀ ਹੋਣ ਤੋਂ ਪਹਿਲਾਂ-ਪਹਿਲਾਂ ਸਾਰੇ ਜੀਵ ਸੌਂ ਕੇ ਜਾਗ ਉੱਠਦੇ ਹਨ ਤੇ ਆਪੋ ਆਪਣੇ ਕੰਮਾਂ-ਕਾਰਾਂ ਵਿੱਚ ਸਵੇਰ ਤੋਂ ਹੀ ਜੁਟ ਜਾਂਦੇ ਹਨ ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਹੀ ਅਬਿਨਾਸ਼ੀ ਤੇ ਅਜਨਮਾ, ਸੁਖਾਂ ਦੀ ਖਾਣ, ਸਭ ਜਗ੍ਹਾ ਭਰਪੂਰ ਪ੍ਰਭੂ ਨੂੰ ਆਪਣੇ ਅੰਦਰ ਮੌਜੂਦ ਸਮਝਣਾ ਕਰ ॥੧੨੬॥

## ਕਬਿੱਤ ॥

ਦਾਹਕ ਪ੍ਰਕਾਸ਼ਕ ਹੈ ਕਾਠ ਮੈ ਅਗਨਿ ਜੈਸੇ
ਚੇਤਨ ਪ੍ਰਕਾਸ਼ਕ ਹੈ ਮਨ ਬੁਧਿ ਗਾਤ ਮੈ ।
ਮਨ ਚਛੁਰਾਦਿਨ ਨਜਾਰੋ ਸਭ ਕਾਲ ਜਾਨ
ਮਨ ਚਛੁਰਾਦਿਨ ਪ੍ਰਕਾਸ਼ ਦੇਖਜੋ ਤਾਤ ਮੈ ।
ਮਨ ਚਛੁਰਾਦਿਨ ਤੇ ਪਾਈਐ ਨ ਰੂਪ ਜਾਂ ਕੋ,
ਅਤਿ ਹੀ ਅਨੂਪ ਦੇਖਿ ਅਦਭੁਤ ਬਾਤ ਮੈ ।

Sri Satguru Jagjit Singh Ji eLibrary NamdhariElibrary@gmail.com

ਅਜ ਅਬਿਨਾਸੀ ਪਰੀਪੂਰਨ ਪ੍ਰਕਾਸ਼ੀ,
ਸੁਖਦੇਵ ਸੁਖ ਰਾਸੀ ਐਸੋ ਨਿੱਤ ਗਨ ਆਤਮੈ ॥੧੨੭॥

**ਪਦ ਅਰਥ :** ਦਾਹਕ= ਸਾੜਨ ਵਾਲੀ, ਦਾਹ ਕਰਨ ਵਾਲੀ। ਪ੍ਰਕਾਸ਼ਕ= ਰੌਸ਼ਨੀ ਕਰਨ ਵਾਲਾ। ਕਾਠ= ਲੱਕੜ। ਮੈ= ਵਿੱਚ। ਚੇਤਨ= ਸਾਖੀ ਚੇਤਨ, ਪਰਮਾਤਮਾ। ਗਾਤ= ਸਰੀਰ। ਚਛੁਰਾਦਿਨ= ਅੱਖਾਂ ਆਦਿ ਇੰਦਰੇ। ਨਯਾਰੋ= ਵੱਖਰਾ। ਕਾਲ= ਸਮਾਂ, ਵਕਤ। ਜਾਨ= ਜਾਣਨਾ ਕਰ। ਤਾਤ= ਹੇ ਪਿਆਰੇ! ਅਦਭੁਤ= ਅਜੀਬ, ਜੋ ਕਦੇ ਵਾਪਰੀ ਨਾ ਹੋਵੇ। ਬਾਤ= ਗੱਲ। ਅਜ= ਜਨਮ ਰਹਿਤ, ਅਜਨਮਾ। ਪਰੀਪੂਰਨ= ਸਾਰੇ ਭਰਪੂਰ। ਰਾਸੀ= ਖਾਣ, ਭੰਡਾਰ। ਗਨ= ਗਿਣ, ਸਮਝ, ਜਾਣ। ਆਤਮੈ= ਆਤਮਾ, ਦਿਲ ਵਿੱਚ।

**ਅਰਥ :** ਹੇ ਸਿੱਖ! ਜਿਵੇਂ ਲੱਕੜ ਵਿੱਚ ਅੱਗ ਹੋਣ ਕਰਕੇ ਉਸ ਵਿੱਚ ਸਾੜਨ (ਸੇਕ, ਗਰਮੀ) ਤੇ ਰੌਸ਼ਨੀ ਕਰਨੀ, ਦੋ ਤਰ੍ਹਾਂ ਦੀ ਤਾਕਤ ਹੈ, ਇਸੇ ਤਰ੍ਹਾਂ ਸਾਖੀ ਚੇਤਨ (ਪਰਮਾਤਮਾ) ਵੀ ਮਨ ਬੁੱਧੀ ਤੇ ਸਰੀਰ ਵਿੱਚ ਸੱਤਾ ਦੇ ਰਿਹਾ ਹੈ।

ਹੇ ਪਿਆਰੇ! ਮਨ ਅੱਖਾਂ ਆਦਿ ਸਾਰੇ ਇੰਦਰਿਆਂ ਤੋਂ ਉਹ ਅਲੱਗ ਹੈ ਅਤੇ ਸਾਰੇ ਸਮਿਆਂ ਵਿੱਚ ਉਸ ਨੂੰ ਸੰਪੂਰਨ ਜਾਣਨਾ ਕਰ, ਮੈਂ ਇਹ ਦੇਖਿਆ ਹੈ ਕਿ ਉਸ ਦਾ ਨੂਰ ਮਨ ਅੱਖਾਂ ਆਦਿ ਸਭ ਵਿੱਚ ਹੈ।

ਹੇ ਮੇਰੇ ਮਿੱਤਰ! ਅੱਖਾਂ ਆਦਿ ਕਰ ਕੇ ਸਰੂਪ ਦੇਖਿਆ ਨਹੀਂ ਜਾ ਸਕਦਾ, ਮੈਂ ਅਜੀਬ ਗੱਲ ਇਹ ਵੇਖੀ ਹੈ ਕਿ ਉਹ ਕੇਵਲ ਅਨੁਭਵ (ਮਹਿਸੂਸ) ਹੀ ਕੀਤਾ ਜਾ ਸਕਦਾ ਹੈ ਤੇ ਉਸ ਦੇ ਸਰੂਪ ਦੀ ਉਪਮਾ ਨਹੀਂ ਕੀਤੀ ਜਾ ਸਕਦੀ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਹੀ ਅਬਿਨਾਸ਼ੀ ਤੇ ਅਜਨਮਾ, ਸੁਖਾਂ ਦੀ ਖਾਣ, ਸਭ ਜਗ੍ਹਾ ਭਰਪੂਰ ਪ੍ਰਭੂ ਨੂੰ ਆਪਣੇ ਅੰਦਰ ਮੌਜੂਦ ਸਮਝਣਾ ਕਰ ॥੧੨੭॥

## ਕਬਿੱਤ ॥

ਮੁਖ ਕੋ ਅਭਾਸ ਜੈਸੇ ਦਰਪਨ ਮੈ ਦੇਖੀਯਤ,
ਮੁਖ ਤੇ ਨ ਨਯਾਰੋ ਤਾਹਿ, ਗਨੀਯਤੁ ਗਾਤ ਮੈ।
ਤੈਸੇ ਬ੍ਰਹਮ ਚੇਤਨ ਕੋ ਬੁੱਧਿ ਮੈ ਅਭਾਸ ਪਰਿਓ
ਤਾਂਹੀ ਸੋਂ ਕਹਤ ਜੀਵ ਬਹੁ ਬਿਧਿ ਬਾਤ ਮੈ।

Sri Satguru Jagjit Singh Ji eLibrary NamdhariElibrary@gmail.com

ਦਰਪਨ ਕੇ ਟਾਰੇ ਪ੍ਰਤਿਬਿੰਬ ਮਿਟਿ ਜਾਤ ਜੈਸੇ,
ਬ੍ਰਹਮ ਕੇ ਵਿਚਾਰੇ ਦੇਖਜੋ ਜੀਵ ਮਿਟਿ ਜਾਤ ਮੈ।
ਅਜ ਅਬਿਨਾਸੀ ਪਰੀਪੂਰਨ ਪ੍ਰਕਾਸ਼ੀ,
ਸੁਖਦੇਵ ਸੁਖ ਰਾਸੀ ਐਸੋ ਨਿੱਤ ਗਨ ਆਤਮੈ ॥੧੨੮॥

**ਪਦ ਅਰਥ :** ਮੁਖ= ਮੂੰਹ । ਕੋ= ਦਾ । ਅਭਾਸ= ਪ੍ਰਛਾਵਾਂ, ਅਕਸ, ਪ੍ਰਤੀਬਿੰਬ । ਜੈਸੇ= ਜਿਵੇਂ । ਦਰਪਨ= ਸ਼ੀਸ਼ਾ । ਮੈ= ਵਿੱਚ । ਦੇਖੀਯਤ= ਦੇਖਿਆ ਜਾਂਦਾ ਹੈ । ਗਨੀਯਤੁ= ਗਿਣਿਆ ਜਾਂਦਾ । ਗਾਤ= ਸਰੀਰ । ਤੈਸੇ= ਓਵੇਂ ਹੀ । ਤਾਂਹੀ= ਉਸ । ਸੋਂ= ਨਾਲ । ਬਹੁ ਬਿਧਿ= ਕਈ ਤਰ੍ਹਾਂ । ਟਾਰੇ= ਪਾਸੇ ਕੀਤਿਆਂ । ਵਿਚਾਰੇ (ਵਿਚਾਰਿ)= ਵਿਚਾਰ ਕਰਨ ਨਾਲ । ਜੀਵ ਮਿਟਿ ਜਾਤ= ਜੀਵ ਭਾਵ ਮਿਟ ਜਾਂਦਾ ਹੈ । ਅਜ= ਜਨਮ ਰਹਿਤ, ਅਜਨਮਾ । ਪਰੀਪੂਰਨ= ਸਾਰੇ ਭਰਪੂਰ । ਰਾਸੀ= ਖਾਣ, ਭੰਡਾਰ। ਗਨ= ਗਿਣ, ਸਮਝ, ਜਾਣ । ਆਤਮੈ= ਆਤਮਾ, ਦਿਲ ਵਿੱਚ ।

**ਅਰਥ :** ਜਿਵੇਂ ਸ਼ੀਸ਼ੇ ਵਿੱਚ ਆਦਮੀ ਦਾ ਆਪਣਾ ਹੀ ਪ੍ਰਛਾਵਾਂ (ਚਿਹਰਾ) ਦਿਸਦਾ ਹੈ, ਜਦ ਕਿ ਕੋਈ ਵੀ ਉਸ ਨੂੰ ਸਰੀਰ 'ਚੋਂ ਵੱਖਰਾ ਨਹੀਂ ਗਿਣਦਾ।

ਇਸੇ ਤਰ੍ਹਾਂ ਸਤ ਚੇਤਨ ਬ੍ਰਹਮ ਦਾ ਬੁੱਧੀ ਵਿੱਚ ਪ੍ਰਕਾਸ਼ ਪੈ ਰਿਹਾ ਹੈ, ਉਸ ਕਰ ਕੇ ਇਹ ਜੀਵ ਕਈ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ ।

ਸ਼ੀਸ਼ੇ ਨੂੰ ਜੇਕਰ ਮੂੰਹ ਤੋਂ ਲਾਂਭੇ ਕਰ ਦੇਵੀਏ ਤਾਂ ਅਸਾਂ ਪਰਤਾ ਕੇ ਦੇਖਿਆ ਹੈ ਕਿ ਉਸ ਸ਼ੀਸ਼ੇ ਵਿਚਲਾ ਚਿਹਰਾ ਆਪਣੇ ਆਪ ਖ਼ਤਮ ਹੋ ਜਾਂਦਾ ਹੈ ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਹੀ ਅਬਿਨਾਸ਼ੀ ਤੇ ਅਜਨਮਾ, ਸੁਖਾਂ ਦੀ ਖਾਣ, ਸਭ ਥਾਂ ਭਰਪੂਰ ਪ੍ਰਭੂ ਨੂੰ ਆਪਣੇ ਅੰਦਰ ਮੌਜੂਦ ਸਮਝਣਾ ਕਰ ॥੧੨੮॥

## ਕਬਿੱਤ ॥

ਰਵਿ ਕੋ ਪ੍ਰਕਾਸ਼ ਪਾਇ ਲੋਚਨ ਵਿਲੋਕੈ ਰੂਪ,
ਤੈਸੇ ਰਵਿ ਬ੍ਰਹਮ ਕੋ ਪ੍ਰਕਾਸ਼ ਸਬਦਾਤ ਮੈ।
ਜੈਸੇ ਏਕ ਸੂਤ ਮਾਂਝ ਮਣਿ ਗਨ ਪ੍ਰੋਈਯਤ,
ਤੈਸੇ ਏਕ ਚੇਤਨ ਹੈ ਬੁੱਧਿਨ ਕੇ ਗਾਤ ਮੈ।

Sri Satguru Jagjit Singh Ji eLibrary NamdhariElibrary@gmail.com

ਸਭ ਹੀ ਮੈ ਏਕ ਵਹੈ ਸਭਨ ਤੇ ਨਯਾਰੋ ਰਹੈ,
ਗਗਨ ਸਮਾਨ ਨ ਮਿਲਤ ਕਾਹੂੰ ਬਾਤ ਮੈ।
ਅਜ ਅਬਿਨਾਸੀ ਪਰੀਪੂਰਨ ਪ੍ਰਕਾਸ਼ੀ,
ਸੁਖਦੇਵ ਸੁਖ ਰਾਸੀ ਐਸੋ ਨਿੱਤ ਗਨ ਆਤਮੈ ॥੧੨੯॥

**ਪਦ ਅਰਥ :** ਰਵਿ= ਸੂਰਜ । ਕੋ= ਦਾ । ਪਾਇ= ਪਾ ਕੇ, ਲੈ ਕੇ । ਲੋਚਨ= ਅੱਖਾਂ । ਵਿਲੋਕੈ= ਦੇਖਦੀਆਂ ਹਨ । ਰੂਪ= ਵਜ਼ੂਦ, ਰੰਗ-ਰੂਪ । ਰਵਿ ਬ੍ਰਹਮ= ਪਰਮਾਤਮਾ ਇਕ ਸੂਰਜ ਸਮਾਨ ਹੈ । ਸਬਦਾਤ= ਸ਼ਬਦ, ਸਪਰਸ਼, ਰੂਪ, ਰਸ, ਗੰਧ। ਮੈ= ਵਿੱਚ । ਸੂਤ= ਧਾਗਾ । ਮਾਂਝ= ਵਿੱਚ । ਗਨ= ਸਮੂਹ, ਬਹੁਤ ਸਾਰੀਆਂ । ਪ੍ਰੋਈਯਤ= ਪ੍ਰੋਤੀਆਂ ਹੁੰਦੀਆਂ ਹਨ । ਬੁੱਧਿਨ= ਬੁੱਧੀਆਂ (ਮਨ ਬੁੱਧ ਚਿੱਤ ਤੇ ਅਹੰਕਾਰ) ਚਾਰੋਂ ਅੰਤਸ਼ਕਰਨ । ਗਾਤ= ਸਰੀਰ । ਸਭ ਹੀ ਮੈ= ਸਭ ਵਿੱਚ । ਵਹੈ= ਓਹੀ। ਨਯਾਰੋ= ਵੱਖਰਾ । ਸਮਾਨ= ਬਰਾਬਰ ।

**ਅਰਥ :** ਜਿਵੇਂ ਸੂਰਜ ਦੀ ਰੌਸ਼ਨੀ ਲੈ ਕੇ ਅੱਖਾਂ ਰੰਗ-ਰੂਪ ਦੇਖਦੀਆਂ ਹਨ, ਇਸੇ ਤਰ੍ਹਾਂ ਪਰਮਾਤਮਾ ਦੀ ਸ਼ਕਤੀ ਨਾਲ ਮਨੁੱਖੀ-ਮਨ ਸ਼ਬਦ ਆਦਿ ਦੀ ਪਛਾਣ ਕਰਦਾ ਹੈ ।

ਜਿਵੇਂ ਇਕ ਧਾਗੇ ਵਿੱਚ ਬਹੁਤ ਸਾਰੇ ਮਣਕੇ ਪਰੋਏ ਹੁੰਦੇ ਹਨ, ਇਵੇਂ ਹੀ ਇਕ ਸਾਖੀ ਚੇਤਨ ਬ੍ਰਹਮ ਵਿੱਚ ਚਾਰੇ ਅੰਤਹਕਰਨ ਤੇ ਸਾਰੇ ਸਰੀਰ ਪਰੋਤੇ ਹੋਏ ਹਨ ।

ਉਹ ਚੇਤਨ ਆਕਾਸ਼ ਵਾਂਗ ਸਭ ਵਿੱਚ ਵਸਦਾ ਹੋਇਆ, ਕਿਸੇ ਗੱਲ ਵਿੱਚ ਵੀ ਮਿਲਦਾ ਨਹੀਂ ਅਤੇ ਸਾਰਿਆਂ ਤੋਂ ਵੱਖਰਾ ਵੀ ਹੈ ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਹੀ ਅਬਿਨਾਸ਼ੀ, ਅਜਨਮਾ ਤੇ ਸੁਖਾਂ ਦੀ ਖਾਣ, ਸਭ ਥਾਂ ਭਰਪੂਰ ਪ੍ਰਭੂ ਨੂੰ ਆਪਣੇ ਮਨ ਅੰਦਰ ਮੌਜੂਦ ਸਮਝਣਾ ਕਰ ॥੧੨੯॥

## ਕਬਿੱਤ ॥

ਸਤਿ ਚਿੱਤ ਆਨੰਦ ਸਰੂਪ ਏਕ ਆਤਮਾ ਕੋ
ਬਿੰਬੁ ਪਰਿਓ ਬੁੱਧਿਨ ਅਨੇਕ ਲੇਖੀਯਤ ਹੈ।
ਜੈਸੇ ਰਵਿ ਏਕ ਕੇ ਅਨੇਕ ਸੁ ਘਟਨ ਮਾਂਝ,
ਜਲ ਕੇ ਪ੍ਰਕਾਸ਼ ਨਯਾਰੇ ਨਯਾਰੇ ਪੇਖੀਯਤ ਹੈਂ।

Sri Satguru Jagjit Singh Ji eLibrary NamdhariElibrary@gmail.com

ਕ੍ਰਮਨ ਕੇ ਵਸਿ ਜੀਵ ਦੁਖ ਸੁਖ ਭੋਗ ਕਰੈਂ,
ਨੀਚ ਊਚ ਮਧਿ ਜੋਨ ਮਾਂਝ ਰੇਖੀਯਤ ਹੈ।
ਪਵਨ ਕੇ ਵਸਿ ਜੈਸੇ ਸਰਵਰ ਮਧਿ ਜਲ,
ਚੰਚਲ ਹ੍ਵੈ ਕਹੂੰ ਕਹੂੰ ਥਿਰ ਦੇਖੀਯਤ ਹੈ॥੧੩੦॥

ਪਦ ਅਰਥ : ਸਤਿ ਚਿੱਤ ਆਨੰਦ= ਪਰਮਾਤਮਾ। ਕੋ= ਦਾ। ਬਿੰਬੁ= ਅਕਸ, ਪ੍ਰਛਾਵਾਂ। ਪਰਿਓ= ਪਿਆ। ਲੇਖੀਯਤ= ਜਾਣਿਆਂ ਜਾਂਦਾ ਹੈ। ਰਵਿ= ਸੂਰਜ। ਘਟਨ= ਘੜੇ। ਮਾਂਝ= ਵਿੱਚ। ਕ੍ਰਮਨ= ਕੀਤੇ ਕਰਮਾਂ ਅਨੁਸਾਰ। ਵਸਿ= ਅਧੀਨ। ਭੋਗ ਕਰੈ= ਫਲ ਭੋਗਣਾ ਕਰਦਾ ਹੈ। ਜੋਨ= ਜੂਨਾਂ। ਮਧਿ= ਵਿਚਕਾਰ। ਰੇਖੀਯਤ (ਰੇਂਗਣਾ)= ਤੁਰਨਾ, ਜਾਣਾ। ਪਵਨ= ਹਵਾ। ਸਰਵਰ= ਸਰੋਵਰ, ਤਲਾਬ। ਚੰਚਲ= ਹਿਲਦਾ ਹੈ। ਹ੍ਵੈ= ਹੋ ਕੇ। ਕਹੂੰ ਕਹੂੰ= ਕਿਤੇ ਕਿਤੇ। ਥਿਰ= ਟਿਕਿਆ। ਦੇਖੀਯਤ= ਦੇਖੀਦਾ ਹੈ।

ਅਰਥ : ਹੇ ਸਿੱਖ! ਸੱਤ ਚਿੱਤ ਅਨੰਦ ਸਰੂਪ ਚੇਤਨ ਬ੍ਰਹਮ ਦਾ ਪ੍ਰਛਾਵਾਂ ਅਨੇਕਾਂ ਬੁੱਧੀਆਂ ਵਿੱਚ ਪੈ ਰਿਹਾ, ਜਾਣਿਆਂ ਜਾਂਦਾ ਹੈ।

ਜਿਵੇਂ ਇਕ ਸੂਰਜ ਦਾ ਅਕਸ ਬਹੁਤ ਸਾਰੇ ਘੜਿਆਂ ਵਿੱਚ ਪੈਂਦਾ ਹੈ, ਪਾਣੀ ਵਿੱਚ ਸੂਰਜ ਦੇ ਪ੍ਰਕਾਸ਼ ਕਾਰਨ ਅਨੇਕਾਂ ਸੂਰਜ ਵੱਖ-ਵੱਖ ਦੇਖੇ ਜਾਂਦੇ ਹਨ।

ਇਸੇ ਤਰ੍ਹਾਂ ਪੂਰਬਲੇ ਅਨੇਕਾਂ ਕਰਮਾਂ ਦਾ ਫਲ, ਇਹ ਜੀਵ ਸੁਖ ਦੁੱਖ ਭੋਗਦੇ ਹਨ, ਉੱਚੀਆਂ ਤੇ ਨੀਂਵੀਆਂ ਜੂਨਾਂ ਵਿੱਚ ਫਿਰਦੇ ਹੈਨ।

ਹੋਰ ਦੇਖ, ਹਵਾ ਦੇ ਕਾਰਨ ਤਲਾਬ ਦੇ ਵਿੱਚ ਪਾਣੀ ਕਿਤੇ ਹਿਲਦਾ ਦੇਖੀਦਾ ਹੈ ਅਤੇ ਕਿਤੇ ਇਕ ਜਗ੍ਹਾ ਟਿਕਿਆ ਦਿਸਦਾ ਹੈ॥੧੩੦॥

## ਕਬਿੱਤ॥

ਡੀਠ ਕੋ ਛਪਾਵੈ ਘਨ ਅੱਗਜ ਜਾਨੈ ਭਾਨੁ ਛਪਜੋ,
ਐਸੇ ਸੁਧ ਆਤਮਾ ਕੋ ਬੰਧ ਉਨਮਾਨਜੋ ਹੈ।
ਕਹੈ ਸੁਖਦੇਵ ਜੈਸੇ ਸ੍ਵੇਤ ਮਣਿ ਮੈ ਨ ਰੰਗ,
ਪਾਸ ਧਰੈ ਜਾਂ ਕੇ ਤਾਂ ਕੋ ਰੰਗ ਮਨੋ ਸਾਨਜੋ ਹੈ।
ਜੈਸੇ ਜਲ ਮਧਿ ਪਰੈ ਚੰਦ ਪ੍ਰਤਿਬਿੰਬਿ ਜਾਇ,
ਜਲ ਕੇ ਹਲਤ ਹੀ ਹਲਤ ਵਹ ਜਾਨਜੋ ਹੈ।

**ਐਸੇ ਜਲ* ਬੁਧਿ ਮਾਂਝ ਦੇਖਿ ਪ੍ਰਤਿਬਿੰਬਿ ਚਿਤ,**
**ਮੂੜਨ ਲੇ ਬ੍ਰਹਮ ਕੋ ਜਗਤ ਮਾਂਝ ਆਨਯੋ ਹੈ ॥੧੩੧॥**

**ਪਦ ਅਰਥ :** ਡੀਠ= ਨਜ਼ਰ, ਨਿਗ੍ਹਾ । ਕੋ= ਨੂੰ । ਛਪਾਵੈਂ= ਛੁਪਾ ਲੈਂਦੇ ਹਨ, ਨਜ਼ਰੋਂ ਉਹਲੇ ਕਰ ਲੈਂਦੇ ਹਨ । ਘਨ= ਬੱਦਲ । ਅੱਗਜ= ਅਗਿਆਨੀ, ਮੂਰਖ । ਜਾਨੈ= ਜਾਣਦਾ ਹੈ । ਭਾਨੁ= ਸੂਰਜ । ਛਪਯੋ= ਛਿਪ ਗਿਆ । ਬੰਧ= ਬੰਧਨਾਂ ਵਿੱਚ ਬੱਝਾ ਹੋਇਆ ਹੈ । ਉਨਮਾਨਯੋ= ਅਨੁਮਾਨ ਲਾ ਲਿਆ । ਕਹੈ ਸੁਖਦੇਵ= ਕਵੀ ਸੁਖਦੇਵ ਸਿੰਘ ਕਹਿੰਦਾ ਹੈ । ਸ੍ਵੇਤ= ਚਿੱਟੀ । ਮਣਿ= ਮਣੀ, ਕਾਗ਼ਜ਼ 'ਤੇ ਭਾਰ ਰੱਖਣ ਵਾਲਾ ਸ਼ੀਸ਼ੇ ਦਾ ਵੱਟਾ, ਪੇਪਰ ਵੇਟ । ਮੈ= ਵਿੱਚ, ਅੰਦਰ । ਜਾਂ ਕੇ= ਜਿਸ ਦੇ । ਪਾਸ= ਕੋਲ, ਉੱਤੇ । ਤਾਂ ਕੋ= ਉਸੇ ਦਾ । ਰੰਗ= ਅਸਰ । ਮਨੋ= ਮੰਨ ਲੈਂਦਾ ਹੈ । ਸਾਨਯੋ= ਸਮਾਨ, ਵਰਗਾ ਹੋ ਜਾਂਦਾ ਹੈ, ਉਸੇ ਨਾਲ ਮਿਲ ਜਾਂਦਾ ਹੈ । ਮਧਿ= ਵਿੱਚ । ਪ੍ਰਤਿਬਿੰਬਿ=ਪਰ੍ਛਾਵਾਂ । ਹਲਤ ਹੀ= ਹਿੱਲਣ ਕਰਕੇ । ਹਲਤ= ਹਿਲਦਾ । ਵਹ= ਉਹ । ਜਾਨਯੋ= ਜਾਣਿਆ ਜਾਂਦਾ ਹੈ । ਜਲ ਬੁਧਿ ਮਾਂਝ= ਬੁੱਧੀ ਰੂਪ ਪਾਣੀ ਵਿੱਚ । ਦੇਖਿ= ਦੇਖ ਕੇ । ਚਿਤ (ਚੈਤੰਨਯ)= ਸਾਖੀ ਚੇਤਨ । ਬ੍ਰਹਮ= ਪਰਮਾਤਮਾ । ਮੂੜਨ= ਮੂਰਖਾਂ ਨੇ । ਆਨਯੋ ਹੈ= ਆਉਣਾ ਮੰਨ ਲਿਆ ਹੈ ।

**ਅਰਥ :** (ਜਿਵੇਂ ਅਕਾਸ਼ ਵਿੱਚ ਜਦ ਕਿਤੇ) ਬੱਦਲ ਸੂਰਜ ਨੂੰ ਨਜ਼ਰੋਂ ਉਹਲੇ ਕਰ ਲੈਂਦੇ ਹਨ (ਆਪਣੇ ਅੰਦਰ ਛੁਪਾ ਲੈਂਦੇ ਹਨ) ਮੂਰਖ-ਬੰਦੇ ਇਹ ਸਮਝਦੇ ਹਨ ਕਿ ਸੂਰਜ ਡੁੱਬ ਗਿਆ ਹੈ; ਇਸੇ ਤਰ੍ਹਾਂ ਪਰਮ ਸ਼ੁੱਧ ਆਤਮਾ ਨੂੰ (ਕਰਮਾਂ ਧਰਮਾਂ ਦੇ) ਬੰਧਨਾਂ ਵਿੱਚ ਬੱਝਾ ਮੰਨ ਲੈਂਦੇ ਹਨ ।

ਸੁਖਦੇਵ ਕਵੀ ਜੀ ਕਹਿੰਦੇ ਹਨ ਕਿ ਜਿਵੇਂ ਸ਼ੀਸ਼ੇ ਦੇ ਬਣੇ ਪੇਪਰ ਵੇਟ ਦਾ ਆਪਣਾ ਕੋਈ ਰੰਗ ਨਹੀਂ ਹੁੰਦਾ, ਜਿਹੋ ਜਿਹੇ ਕੱਪੜੇ 'ਤੇ ਉਸ ਨੂੰ ਰੱਖ ਦੇਵੀਏ, ਉਹ ਉਸੇ ਦਾ ਅਸਰ ਕਬੂਲ ਲੈਂਦਾ ਹੈ (ਉਸੇ ਨਾਲ ਮਿਲ ਜਾਂਦਾ ਹੈ)।

ਜਿਵੇਂ ਪਾਣੀ ਵਿੱਚ ਚੰਦ ਦਾ ਪਰਛਾਵਾਂ ਪੈਂਦਾ ਹੈ, ਪਾਣੀ ਦੇ ਹਿੱਲਣ ਕਰਕੇ ਉਹ (ਚੰਦ੍ਰਮਾ) ਵੀ ਨਾਲ ਹੀ ਹਿਲਦਾ, ਜਾਣਿਆ ਜਾਂਦਾ ਹੈ ।

ਇਸੇ ਤਰ੍ਹਾਂ ਪਾਣੀ ਰੂਪ ਬੁੱਧੀ ਵਿੱਚ ਸਾਖੀ ਚੇਤਨ ਦਾ ਅਕਸ ਪੈ ਰਿਹਾ ਹੈ ਪਰ ਇਨ੍ਹਾਂ ਮੂਰਖਾਂ ਨੇ ਉਸ ਪਰਮਾਤਮਾ ਨੂੰ ਹੀ ਸੰਸਾਰ ਵਿੱਚ ਆਉਂਦਾ ਜਾਂਦਾ (ਜੰਮਦਾ ਮਰਦਾ) ਮੰਨ ਲਿਆ ਹੈ ॥੧੩੧॥

**ਸਿੱਖ ਵਲੋਂ ਬੇਨਤੀ :**

* ਪਾਠਾਂਤ੍ਰ "ਜੜ" ਹੈ।

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਮਮ ਸਰੀਰ ਹੈ ਆਤਮਾ ਜੜ੍ਹ ਸਰੀਰ ਸੋ ਨਾਹਿ।
ਬਿਖੈ* ਭੋਗ ਕੋ ਕਰਤ ਹੈ ਯਹ ਸੰਸੋ ਮਨ ਮਾਹਿ ॥੧੩੨॥

ਪਦ ਅਰਥ : ਮਮ= ਮੇਰਾ। ਜੜ੍ਹ= ਇਕ ਜਗ੍ਹਾ ਰਹਿਣ ਵਾਲਾ ਨਹੀਂ। ਸੋ= ਉਹ। ਬਿਖੈ= (ਸੰ. ਵਿਸ਼ਯ) ਭੋਗ= ਮਾਨਣਾ, ਸੁਆਦ ਲੈਣਾ। ਕੋ= ਕੌਣ। ਯਹ= ਇਹ। ਸੰਸੋ= ਸੰਦੇਹ, ਸ਼ੱਕ। ਮਾਹਿ= ਵਿੱਚ।

ਅਰਥ : (ਹੇ ਗੁਰੂ ਜੀ! ਮੈਂ ਤਾਂ ਇਹ ਸਮਝਦਾ ਹਾਂ ਕਿ) ਮੇਰਾ ਸਰੀਰ ਹੀ ਮੇਰੀ ਆਤਮਾ ਹੈ ਇਸ ਕਰ ਕੇ (ਮੇਰਾ ਵਿਸ਼ਵਾਸ ਹੈ ਕਿ) ਉਹ ਚੇਤਨ ਇਕ ਜਗ੍ਹਾ ਟਿਕ ਕੇ ਰਹਿਣ ਵਾਲਾ ਨਹੀਂ ਹੈ।

(ਕਿਉਂਕਿ) ਵਿਸ਼ਿਆਂ ਦੇ ਰਸਾਂ ਨੂੰ ਕੌਣ ਮਾਣਦਾ ਹੈ, ਮੇਰੇ ਮਨ ਵਿੱਚ ਇਹੋ ਸ਼ੱਕ ਬਣਿਆ ਰਹਿੰਦਾ ਹੈ ਕਿ ਇਹ ਆਤਮਾ ਕਿਉਂ ਨਹੀਂ ਹੈ? ॥੧੩੨॥

ਗੁਰੂ ਵਲੋਂ ਉੱਤਰ :

ਦੋਹਰਾ ॥

ਬਿਖੈ ਭੋਗ ਬਜੰਜਨ ਰਚੇ ਥਾਰੀ ਥੂਲ ਸਰੀਰ।
ਇੰਦ੍ਰੀ ਕਰਿ ਸੋ ਕਰਤ ਹੈ ਭੋਗਤ ਬੁਧਿ ਮਨ ਧੀਰ ॥੧੩੩॥

ਪਦ ਅਰਥ : ਬਿਖੈ= ਵਿਕਾਰ। ਬਜੰਜਨ= ਭੋਜਨ। ਥਾਰੀ= ਥਾਲੀ। ਇੰਦ੍ਰੀ ਕਰਿ= ਇੰਦਰਿਆਂ ਕਰ ਕੇ। ਸੋ= ਉਹ। ਭੋਗਤ= ਭੋਗਦਾ, ਖਾਂਦਾ। ਧੀਰ= ਹੇ ਧੀਰਜਵਾਨ ਸਿੱਖ।

ਅਰਥ : ਹੇ ਸਿੱਖ! ਵਿਸ਼ੇ-ਵਿਕਾਰ ਇਕ ਤਰ੍ਹਾਂ ਮਾਨੋ ਭੋਜਨ (ਖ਼ੁਰਾਕ) ਬਣੇ ਹੋਏ ਹਨ, ਮਨੁੱਖਾ-ਸਰੀਰ ਥਾਲੀ ਹੈ। ਹੇ ਧੀਰਜਵਾਨ! ਇੰਦਰਿਆਂ ਦੇ ਜ਼ਰੀਏ ਮਨ ਤੇ ਬੁੱਧੀ ਵਿਸ਼ੇ-ਵਿਕਾਰਾਂ ਦਾ ਇਹ ਭੋਜਨ ਖਾਂਦੇ ਹਨ ॥੧੩੩॥

ਦੋਹਰਾ ॥

ਇੱਛਾ ਸੁਖ ਦੁਖ ਦ੍ਵੈਖ ਅਰੁ ਧ੍ਰਿਤ ਚੇਤਨ ਸੰਘਾਤ।

---

* ਇੰਦ੍ਰੀਆਂ ਦੁਆਰਾ ਗ੍ਰਹਣ ਯੋਗ ਸ਼ਬਦ ਸਪਰਸ਼ ਆਦਿ। ਗੁਰਬਾਣੀ ਵਿੱਚ
ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੇ ॥ (ਅੰਗ ੭੧੩)
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥ (ਅੰਗ ੩੩੬)
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥ (ਅੰਗ ੮੫੫)

Sri Satguru Jagjit Singh Ji eLibrary NamdhariElibrary@gmail.com

ਏ ਸਭ ਖਜੇਤ੍ਰੂ ਧਰਮ ਹੈਂ ਨਜਾਰੋ ਆਤਮ ਤਾਤ ॥੧੩੪॥

**ਪਦ ਅਰਥ :** ਦ੍ਵੈਖ= ਈਰਖਾ, ਸਾੜਾ, ਕੀਨਾ । ਅਰੁ= ਅਤੇ । ਧ੍ਰਿਤ= ਧੀਰਜ, ਹੌਂਸਲਾ, ਜਾਂ ਧਾਰਨ ਕੀਤਾ ਹੋਇਆ । ਸੰਘਾਤ= ਸਮੁਦਾਇ, ਇਕੱਠ। ਨਜਾਰੋ= ਵੱਖਰਾ । ਖਜੇਤ੍ਰੂ= ਅੰਤਸ਼ਕਰਨ । ਤਾਤ= ਹੇ ਪਿਆਰੇ !

**ਅਰਥ :** ਹੇ ਮੇਰੇ ਮਿੱਤਰ ! (ਦੁਨਿਆਵੀ) ਸੁਖਾਂ (ਦੀ ਪ੍ਰਾਪਤੀ) ਤੇ ਦੁੱਖਾਂ (ਦੀ ਨਵਿਰਤੀ) ਇੱਛਾ, (ਬਿਨਾਂ ਕਾਰਣ ਕਿਸੇ ਨਾਲ) ਈਰਖਾ ਅਤੇ ਹੌਂਸਲਾ ਇਹ ਸਾਰੇ ਤੇਰੇ ਚੇਤਨ ਵਿੱਚ ਜਮ੍ਹਾਂ ਹੋਏ ਹੋਏ ਹਨ । ਇਹ ਸਾਰੇ ਅੰਤਹਕਰਨ ਦੇ ਧਰਮ ਹਨ ਪਰ ਤੇਰਾ ਆਤਮਾ ਇਨ੍ਹਾਂ ਤੋਂ ਬਿਲਕੁਲ ਵੱਖਰਾ ਹੈ ॥੧੩੪॥

## ਦੋਹਰਾ ॥

ਦੇਹ ਕਹਤ ਹੈ ਆਪ ਕੋ ਤਬ ਲਗੁ ਕਹੀਏ ਅੱਗਜ ।
ਬ੍ਰਹਮ ਲਖੈ ਗਜਾਨੀ ਵਹੈ ਆਤਮ ਅੱਗਜ ਨ ਤੱਗਜ ॥੧੩੫॥

**ਪਦ ਅਰਥ :** ਦੇਹ= ਸਰੀਰ, ਮੇਰਾ ਆਤਮਾ । ਕਹਤ ਹੈ ਆਪ ਕੋ= ਆਪਣੇ ਆਪ ਨੂੰ ਕਹਿੰਦਾ ਹੈ । ਤਬ ਲਗੁ= ਤਦ ਤੱਕ । ਕਹੀਏ= ਆਖਿਆ ਜਾਵੇਗਾ । ਅੱਗਜ= ਅਗਿਆਨੀ, ਮੂਰਖ, ਨਾ-ਸਮਝ । ਲਖੈ= ਜਾਣ ਲੈਂਦਾ। ਵਹੈ= ਓਹੀ । ਤੱਗਜ= ਗਿਆਨਵਾਨ ।

**ਅਰਥ :** ਹੇ ਸਿੱਖ ! ਜਦ ਤੱਕ ਇਹ ਜੀਵ ਆਪਣੇ ਸਰੀਰ ਨੂੰ ਹੀ ਆਪਣਾ ਆਤਮਾ ਸਮਝਦਾ ਰਹੇਗਾ, ਉਦੋਂ ਤੱਕ ਇਸ ਨੂੰ ਅਗਿਆਨੀ (ਮੂਰਖ) ਹੀ ਆਖਿਆ ਜਾਵੇਗਾ । ਜਿਸ ਵੇਲੇ ਪਰਮ ਆਤਮਾ (ਪਰਮਾਤਮਾ ਨੂੰ ਆਪਣੇ ਅੰਦਰ ਬਾਹਰ ਵਸਦਾ) ਮੰਨ ਲਵੇਗਾ ਕਿਉਂਕਿ ਤੇਰੇ ਆਤਮਾ ਦਾ ਸਰੂਪ ਅਗਿਆਨ ਨਹੀਂ ਹੈ, ਉਸ ਨੂੰ ਸਭ ਗਿਆਨ ਹੈ, ਰੌਸ਼ਨ ਹੈ, ਓਹੋ ਹੀ ਗਿਆਨੀ ਹੈ ॥੧੩੫॥

ਗੀਤਾ ਵਿੱਚ ਸ਼੍ਰੀ ਕ੍ਰਿਸ਼ਨ ਜੀ ਨੇ ਕਿਹਾ ਹੈ :

ਇੱਛਾ ਦ੍ਵੈਖਾ ਸੁਖ ਸੰਘਾਤ ਸਚੇਤਨਾ ਬ੍ਰਿਤਿ: ।
ਏਤਨ ਪਯੇਤ੍ਰ ਸਮਾਸੇਨ ਸਾਵਿਕਾਰ ਮੁਦ੍ਰਾ ਹ੍ਰਿਦੰ ॥੬॥ (ਅਧਿ. ੧੩)

## ਦੋਹਰਾ ॥

ਤੂੰ ਛੂਟਿਓ ਸੰਸਾਰ ਤੇ ਨਿਰਸੰਦੇਹ ਰਹੁ ਚਿੱਤਿ ।
ਲਖੋ ਆਪ ਕੋ ਆਤਮਾ ਯਹੈ ਮੁਕਤਿ ਹੈ ਮਿੱਤ ॥੧੩੬॥

Sri Satguru Jagjit Singh Ji eLibrary NamdhariElibrary@gmail.com

**ਪਦ ਅਰਥ :** ਤੇ= ਤੋਂ । ਨਿਰਸੰਦੇਹ= ਬੇ-ਫ਼ਿਕਰ, ਬਿਨਾਂ ਸ਼ੱਕ । ਚਿੱਤਿ= ਦਿਲ ਵਿੱਚ । ਲਖੋ= ਜਾਣੋ । ਆਪ ਕੋ= ਆਪਣੇ ਆਪ ਨੂੰ । ਯਹੈ= ਏਹੀ । ਮਿੱਤ= ਹੇ ਮਿੱਤਰ ।

**ਅਰਥ :** ਹੇ ਮਿੱਤਰ! ਆਪਣੇ ਆਤਮਾ ਨੂੰ ਜਾਣ ਲੈਣਾ ਹੀ ਮੁਕਤੀ ਹੈ, ਇਸ ਦੇ ਜਾਣਨ ਕਰ ਕੇ ਸੰਸਾਰ ਦੇ ਦੁੱਖਾਂ ਕਲੇਸ਼ਾਂ ਤੋਂ ਛੁਟ ਜਾਵੇਂਗਾ (ਤੇ ਤੂੰ ਦਿਲ ਵਿੱਚ ਬੇ-ਫ਼ਿਕਰ ਹੋ ਕੇ ਰਹੁ) ॥੧੩੬॥

## ਕਬਿੱਤ ॥

ਸਤਿ ਚਿਤ ਆਨੰਦ ਸ੍ਵਰੂਪ ਸ੍ਵਯੰ ਪ੍ਰਕਾਸ਼ ਜਾਂ ਕੋ
ਸਮ ਸਭ ਹੀ ਕੇ ਉਰ ਅੰਤਰ ਰਹਤ ਹੈ।
ਅਚਲ ਅਖੰਡ ਅਜ ਅਕ੍ਰਿਯ ਅਨੰਤ ਅਤਿ
ਅਦ੍ਵੈ ਅਰੂਪ ਇੰਦ੍ਰੀ ਮਨ ਨ ਗਹਤ ਹੈ।
ਨਿਰਵਿਕਾਰ ਨਿਰਾਧਾਰ ਨਿਰਵਿਕਲਪ ਨਿਰਾਕਾਰ,
ਕੂਟ ਵਤ ਨਿਰਗੁਨ ਨਿਰੰਤਰ ਲਹਤ ਹੈ।
ਆਤਮਾ ਕੋ ਬ੍ਰਹਮ ਜਾਨੋ ਦੇਹ ਕੋ ਅਨਿੱਤ ਮਾਨੋ,
ਪੰਡਿਤ ਔ ਸਜਾਨੋ ਗਜਾਨ ਯਾਹੀ ਸੋਂ ਕਹਤ ਹੈਂ ॥੧੩੭॥

**ਪਦ ਅਰਥ :** ਸਤਿ= ਸੱਚਾ, ਜੋ ਤਿਨਾਂ ਸਮਿਆਂ ਵਿੱਚ ਨਾਸ ਨਾ ਹੋਵੇ । ਚਿਤ= ਉਹ ਚੈਤੰਨ ਹੈ, ਜੜ੍ਹ ਨਹੀਂ । ਸ੍ਵਰੂਪ ਸ੍ਵਯੰ ਪ੍ਰਕਾਸ਼= ਜਿਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ । ਸਮ= ਬਰਾਬਰ, ਸਾਰਿਆਂ ਨੂੰ ਇਕੋ ਜਿਹਾ ਦੇਖਣ ਵਾਲਾ। ਉਰ= ਦਿਲ, ਹਿਰਦਾ । ਰਹਤ= ਰਹਿੰਦਾ ਹੈ । ਅਚਲ= ਜੋ ਕਿਸੇ ਤੋਂ ਹਿੱਲੇ ਨਾ, ਜਿਸ ਨੂੰ ਕੋਈ ਆਪਣੀ ਮਰਜ਼ੀ ਅਨੁਸਾਰ ਤੋਰ ਨਾ ਸਕੇ । ਅਖੰਡ= ਨਾਸ ਰਹਿਤ । ਅਜ= ਅਜਨਮਾ, ਜੋ ਜੰਮਦਾ ਨਹੀਂ । ਅਕ੍ਰਿਯ= ਕਿਰਿਆ ਰਹਿਤ । ਅਨੰਤ= ਜਿਸ ਦਾ ਅੰਤ ਨਹੀਂ ਲੱਭਦਾ । ਅਦ੍ਵੈ= ਦ੍ਵੈਸ਼ ਰਹਿਤ, ਜਿਸ ਦੀ ਕਿਸੇ ਨਾਲ ਈਰਖਾ ਨਹੀਂ । ਅਰੂਪ= ਜਿਸ ਦਾ ਕੋਈ ਰੰਗ-ਰੂਪ ਨਹੀਂ । ਇੰਦ੍ਰੀ= ਇੰਦਰੇ। ਗਹਤ= ਪਕੜਨਾ । ਨਿਰਵਿਕਾਰ= ਵਿਕਾਰ ਤੋਂ ਰਹਿਤ । ਨਿਰਾਧਾਰ= ਬਿਨਾਂ ਕਿਸੇ ਆਸਰੇ, ਸਹਾਰੇ ਦੇ । ਨਿਰਵਿਕਲਪ= ਬਦਲ ਰਹਿਤ। ਨਿਰਾਕਾਰ= ਜਿਸ ਦਾ ਕੋਈ ਸਰੀਰ ਨਹੀਂ । ਕੂਟ= ਪਹਾੜ, ਅਹਿਰਨ, ਜਿਸ 'ਤੇ ਲੁਹਾਰ ਲੋਹੇ ਨੂੰ ਗਰਮ ਕਰ ਕੇ ਕੁੱਟਦਾ ਹੈ। ਵਤ= ਵਰਗਾ । ਨਿਰਗੁਨ= ਮਾਇਆ

Sri Satguru Jagjit Singh Ji eLibrary NamdhariElibrary@gmail.com

ਦੇ ਤਿੰਨ ਗੁਣ (ਰਜੋ, ਤਮੋ, ਸਤੋ ਗੁਣ ਦਾ ਅਭਿਮਾਨੀ ਨਹੀਂ) ਜਿਸ ਵਿੱਚ ਨਹੀਂ ਹਨ। ਨਿਰੰਤਰ= ਇਕ ਰਸ, ਲਗਾਤਾਰ ਰਹਿਣ ਵਾਲਾ, ਰੈਗੂਲਰ। ਲਹਤ= ਜਾਣਨ ਵਿੱਚ ਆ ਰਿਹਾ ਹੈ। ਆਤਮਾ= ਆਪਣੀ ਆਤਮਾ। ਕੋ= ਨੂੰ। ਬ੍ਰਹਮ= ਪਰਮਾਤਮਾ। ਦੇਹ= ਸਰੀਰ। ਅਨਿੱਤ= ਝੂਠੀ। ਮਾਨੋ= ਮੰਨੋ। ਔ= ਅਤੇ। ਯਾਹੀ= ਇਸੇ। ਸੋਂ= ਨੂੰ। ਕਹਤ ਹੈਂ= ਕਹਿੰਦੇ ਹਨ।

**ਅਰਥ :** ਜੋ ਸਤਿ, ਚਿੱਤ, ਅਨੰਦ ਸਰੂਪ, ਸ੍ਵਯੰ ਪ੍ਰਕਾਸ਼, ਇਕ ਰਸ (ਲਗਾਤਾਰ) ਸਾਰਿਆਂ ਦੇ ਦਿਲਾਂ ਵਿੱਚ ਵਸਦਾ ਹੈ।

ਅਚੱਲ, ਅਬਿਨਾਸ਼, ਅਜਨਮਾ, ਕਰਮ-ਰਹਿਤ ਬਿਅੰਤ ਸਰੂਪ ਪ੍ਰਭੂ, ਦ੍ਵੈਸ਼ ਰਹਿਤ, ਰੰਗ-ਰੂਪ ਤੇ ਨਸਲੀ ਬਿਤਕਰੇ ਰਹਿਤ, ਜਿਸ ਨੂੰ ਮਨ ਆਦਿ ਇੰਦਰੇ ਪਕੜ ਨਹੀਂ ਸਕਦੇ।

ਵਿਕਾਰ ਰਹਿਤ, ਆਸਰੇ ਰਹਿਤ, ਬਦਲਾਵ ਰਹਿਤ, ਅਕਾਰ ਰਹਿਤ, ਅਹਿਰਨ ਵਾਂਗ ਅਚੱਲ, (ਮਾਇਆ ਦੇ ਤਿੰਨਾਂ) ਗੁਣਾਂ ਦੇ ਪ੍ਰਭਾਵ ਤੋਂ ਜੋ ਮੁਕਤ ਹੈ, ਜਿਸ ਨੂੰ ਇਕ ਰਸ ਸਾਰੇ ਭਰਪੂਰ ਜਾਣੀਦਾ ਹੈ।

ਸਿਆਣੇ ਤੇ ਵਿਦਵਾਨ ਪੁਰਸ਼ ਕਹਿੰਦੇ ਹਨ, ਕਿ ਆਤਮ ਸਰੂਪ ਬ੍ਰਹਮ ਨੂੰ ਜਾਣਨਾ ਹੀ ਗਿਆਨ ਹੈ, ਸਰੀਰ ਨੂੰ ਨਾਸਵੰਤ (ਝੂਠਾ) ਮੰਨੋ ॥੧੩੭॥

**ਦੋਹਰਾ ॥**

**ਬਰਨਾਸ਼੍ਰਮ ਅਭਿਮਾਨ ਹੈ ਜੌ ਲਗੁ ਜੀ ਮੈ ਜਾਨ।**
**ਵੇਦ ਸਿੰਮ੍ਰਿਤ ਕੀ ਸਾਸਨਾ ਤੌ ਲਗੁ ਸਗਲ ਪ੍ਰਮਾਨ ॥੧੩੮॥**

**ਪਦ ਅਰਥ :** ਬਰਨਾਸ਼੍ਰਮ= (ਬਰਨ+ਆਸ਼੍ਰਮ)= ਵਰਨ ਤੇ ਆਸ਼੍ਰਮ*। ਮਨੂ ਦੀ ਪਾਈ ਵੰਡ ਅਨੁਸਾਰ : ਬ੍ਰਾਹਮਣ, ਖੱਤ੍ਰੀ, ਸ਼ੂਦਰ ਤੇ ਵੈਸ਼ਜ, ਇਹ ਚਾਰ ਵਰਨ (ਜ਼ਾਤਾਂ)। ਅਭਿਮਾਨ= ਫ਼ਖ਼ਰ। ਜੌ= ਜਦ। ਲਗੁ= ਤੱਕ। ਮੈ= ਵਿੱਚ। ਜਾਨ= ਜਿੰਦ, ਜੀਵਨ ਕਲਾ। ਵੇਦ= ਹਿੰਦੂ ਧਰਮ ਦੇ ਚਾਰ ਧਰਮ ਗ੍ਰੰਥ : ਸ਼ਾਮ, ਰਿਗ, ਯਜੁਰ ਤੇ ਅਥਰਵਨ। ਸਿੰਮ੍ਰਿਤ= ਸਿਮਰਤੀਆਂ, ਜਿਨ੍ਹਾਂ ਦੀ ਗਿਣਤੀ ਅਲੱਗ-ਅਲੱਗ (੨੭, ੩੧) ਦੱਸੀ ਜਾਂਦੀ ਹੈ। ਸਾਸਨਾ= ਆਗਿਆ, ਹੁਕਮ। ਪ੍ਰਮਾਨ= ਮੰਨਣੀ ਜ਼ਰੂਰ, ਆਵੱਸ਼ਕ ਹੈ।

**ਅਰਥ :** ਜਦ ਤੱਕ ਇਸ ਸਰੀਰ ਵਿੱਚ ਜਿੰਦ-ਜਾਨ ਹੈ ਅਤੇ ਜਦ ਤੱਕ ਇਹ ਮਨੁੱਖ ਚਾਰ ਵਰਨ ਤੇ ਚਾਰ ਆਸ਼੍ਰਮਾਂ ਦਾ ਫ਼ਖ਼ਰ ਮਹਿਸੂਸ ਕਰਦਾ ਹੈ।

* ਚਾਰ ਆਸ਼ਰਮ : ਬ੍ਰਹਮਚਾਰੀ, ਗ੍ਰਿਹਸਤੀ, ਬਾਨਪ੍ਰਸਥ ਤੇ ਸੰਨਿਆਸ।

Sri Satguru Jagjit Singh Ji eLibrary NamdhariElibrary@gmail.com

ਉਦੋਂ ਤੱਕ ਇਸ ਵਾਸਤੇ ਜ਼ਰੂਰੀ ਹੈ ਕਿ ਵੇਦਾਂ ਤੇ ਸਿਮਰਤੀਆਂ ਦੀ ਆਗਿਆ ਸਿਰ-ਮੱਥੇ ਮੰਨੇ ॥੧੩੮॥

ਕਬਿੱਤ ॥

ਪਾਪ ਔਰ ਪੁੰਨ ਦੋਊ ਪੱਟੀਆਂ ਪ੍ਰਬਲ ਜਾਂ ਕੇ,
ਲੋਕ ਔਰ ਵੇਦ ਰੀਤਿ ਬਾਸਨਾ ਕੀ ਬਾਰ ਕੈ।
ਕਾਮ ਕ੍ਰੋਧ ਲੋਭ ਮੋਹ ਕੀਲਨ ਸੋਂ ਰਾਖਯੋ ਜਰਿ,
ਕਹੈ ਸੁਖਦੇਵ ਚਕ੍ਰ ਕਰਮਨ ਵਿਚਾਰਿ ਕੈ।
ਆਸ਼੍ਰਮ ਬਰਨ ਅਭਿਮਾਨ ਕੀ ਜੰਜੀਰ ਜਾਨਿ,
ਸੁਖ ਅਰੁ ਦੁੱਖ ਕੇ ਕਿਵਾਰ ਤੋਰ ਤਾਰਿ ਕੈ।
ਭਰਮ ਕੋ ਨਿਵਾਰਿ ਰੂਪ ਆਪਨੋ ਸੰਭਾਰਿ ਸਿੰਘ
ਨਿਕਸਯੋ ਪ੍ਰਬੋਧ ਜਗਿ ਪੀਂਜਰੇ ਕੋ ਫਾਰਿ ਕੈ ॥੧੩੯॥

ਪਦ ਅਰਥ : ਔਰ= ਅਤੇ । ਦੋਊ= ਦੋਨੋਂ । ਪ੍ਰਬਲ= ਮਜ਼ਬੂਤ, ਤਕੜੇ। ਪੱਟੀਆਂ= ਲਰਾਂ, ਚਪਟੀਆਂ, ਫਰੇਮ । ਬਾਸਨਾ= ਇੱਛਾ, ਤਾਂਘ । ਬਾਰ= ਬਾੜ, ਲੋਕਾਂ ਦੇ ਲਾਂਘੇ ਤੇ ਪਸ਼ੂਆਂ ਤੋਂ ਬਚਾਉਣ ਲਈ, ਖੇਤ ਦੇ ਆਸੇ-ਪਾਸੇ ਕੰਡਿਆਲੀ ਬਾੜ ਕਰਨੀ । ਕੈ= ਕਰ ਕੇ। ਕੀਲਨ= ਕਿੱਲ-ਕਾਂਟੇ । ਸੋਂ= ਨਾਲ। ਰਾਖਯੋ= ਰੱਖੀ ਹੈ । ਜਰਿ= ਜੋੜ ਕੇ। ਕਰਮਨ= ਕਰਮਾਂ । ਵਿਚਾਰਿ ਕੈ= ਵਿਚਾਰਨਾ ਕਰੋ । ਅਭਿਮਾਨ= ਹੰਕਾਰ । ਜੰਜੀਰ= ਸੰਗਲੀ । ਜਾਨਿ= ਜਾਣ ਕੇ, ਸਮਝ ਕੇ । ਅਰੁ= ਅਤੇ । ਕਿਵਾਰ= ਤਖਤੇ, ਦਰਵਾਜ਼ੇ । ਤੋਰ ਤਾਰਿ= ਤੋੜ-ਤਾੜ ਕੇ । ਭਰਮ= ਵਹਿਮ। ਕੋ= ਨੂੰ। ਨਿਵਾਰਿ= ਦੂਰ ਕਰ ਕੇ । ਰੂਪ= ਸਰੂਪ, ਦਿਸਦਾ ਅਕਾਰ । ਸੰਭਾਰਿ= ਸੰਭਾਲ ਕੇ । ਸਿੰਘ= ਸ਼ੇਰ । ਨਿਕਲਯੋ= ਬਾਹਰ ਨਿਕਲਿਆ । ਪ੍ਰਬੋਧ= ਗਿਆਨ। ਜਗਿ= ਜਗਤ, ਦੁਨੀਆਂ । ਫਾਰਿ ਕੈ= ਪਾੜ ਕੇ, ਤੋੜ ਕੇ ।

ਅਰਥ : ਪਾਪ ਤੇ ਪੁੰਨ ਦੋ ਮਜ਼ਬੂਤ ਚਪਟੀਆਂ (ਫਰੇਮ) ਹਨ, ਲੌਕਿਕ ਮਰਯਾਦਾ ਤੇ ਵੈਦਕ (ਧਾਰਮਿਕ) ਰੀਤੀ-ਰਿਵਾਜ਼ ਦੀ ਜੋ ਤਾਂਘ ਬਣੀ ਰਹਿੰਦੀ ਹੈ ਇਹ (ਵਾੜ) ਕੀਤੀ ਹੋਈ ਹੈ ।

ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ (ਇਹ ਦਰਵਾਜ਼ੇ) ਪੰਜਾਂ ਵਿਕਾਰਾਂ

Sri Satguru Jagjit Singh Ji eLibrary NamdhariElibrary@gmail.com

ਰੂਪੀ ਕਿੱਲਾਂ ਨਾਲ ਜੜੇ ਹੋਏ ਹਨ, ਇਨ੍ਹਾਂ ਨੂੰ ਆਪਣੇ ਕਰਮਾਂ ਦਾ ਗੰਢਾ ਵਿਚਾਰਨਾ ਕਰ ।

ਚਾਰ ਵਰਨ ਤੇ ਆਸ਼੍ਰਮ ਦੀ ਸੰਗਲੀ ਨਾਲ ਬੱਝੇ ਹੋਏ ਜਾਣ ਕੇ (ਗੁਰੂ ਪਾਸੋਂ ਆਤਮ-ਬੋਧ ਰੂਪ ਕੁਹਾੜਾ ਲੈ ਕੇ) ਇਨ੍ਹਾਂ ਸੁਖਾਂ ਦੁੱਖਾਂ ਰੂਪੀ ਦਰਵਾਜ਼ਿਆਂ ਨੂੰ ਤੋੜ-ਤਾੜ ਕੇ (ਪਰ੍ਹਾਂ ਸੁੱਟ ਦੇਹ) ।

ਸੰਸਾਰ ਦੇ ਵਹਿਮਾਂ ਭਰਮਾਂ ਰੂਪੀ ਪਿੰਜਰੇ ਨੂੰ ਆਪਣੇ ਅੰਦਰੋਂ ਤੋੜ-ਤਾੜ ਕੇ ਗਿਆਨ ਰੂਪੀ ਸ਼ੇਰ ਗਰਜਦਾ ਹੋਇਆ ਬਾਹਰ ਨਿਕਲ ਆਇਆ ਹੈ ॥੧੩੯॥

## ਕਬਿੱਤ ॥

ਦੇਹ ਨਾਹਿ ਇੰਦ੍ਰੀ ਨਾਹਿ ਮਨ ਬੁੱਧਿ ਪ੍ਰਾਨ ਨਾਹਿ,
ਕਾਰਨ ਅਵਿਦ੍ਯਾ ਨਾਹਿ ਔਰ ਸੁਖ ਜੋ ਕਹੋ ।
ਆਸ਼੍ਰਮ ਬਰਨ ਨਾਹਿ ਜਾਤਿ ਕੁਲ ਧਰਮ ਨਾਹਿ,
ਕਰਤਾ ਕਰਮ ਨਾਹਿ ਭੋਗਤਾ ਨ ਕੋ ਕਹੋ ।
ਮਾਯਾ ਕੋ ਵਿਲਾਸ ਨਾਹਿ ਈਸ ਕੋ ਪ੍ਰਕਾਸ਼ ਨਾਹਿ,
ਜੀਵ ਚਿਦਾ ਭਾਸ਼ ਨਾਹਿ ਭਾਂਤਿ ਭਾਂਤਿ ਕੋ ਕਹੋ ।
ਜਾਗ੍ਰਤ ਸੁਪਨ ਸੁਖੋਪਤਿ ਕੋ ਲਖਈਆ ਸਦਾ,
ਤੁਰੀਆਤੀਤ ਪ੍ਰਗਟ ਬੋਧ ਬ੍ਰਹਮ ਰੂਪ ਏਕ ਹੋਂ ॥੧੪੦॥

**ਪਦ ਅਰਥ :** ਦੇਹ= ਸਰੀਰ । ਔਰ= ਅਤੇ । ਕਹੋ= ਆਖੋ । ਵਿਲਾਸ= ਚੋਜ, ਕੌਤਕ । ਕੋ= ਦਾ । ਕੋ= ਕੋਈ । ਚਿਦਾ ਭਾਸ਼ (ਚਿਦ+ਆਭਾਸ਼)= ਸਾਖੀ ਚੇਤਨ ਦਾ ਪ੍ਰਤੀਬਿੰਬੀ ਰੂਪ ਜੀਵਾਤਮਾ ਦਾ ਆਭਾਸ ਹੋਣਾ, ਅੰਤਸ਼ਕਰਨ ਵਿੱਚ ਪਰਮਾਤਮਾ ਦਾ ਪ੍ਰਕਾਸ਼ । ਸੁਖੋਪਤਿ= ਗੂੜ੍ਹੀ ਨੀਂਦ ਤੋਂ ਬਾਅਦ ਦੀ ਹਾਲਤ । ਲਖਈਆ= ਜਾਣਨ ਵਾਲਾ । ਤੁਰੀਆਤੀਤ (ਤੁਰੀਆ+ਅਤੀਤ)= ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਰਹਿਤ । ਬੋਧ= ਗਿਆਨ ।

**ਅਰਥ :** ਹੇ ਸਿੱਖ ! ਆਤਮਾ ਸਰੀਰ ਨਹੀਂ (ਕਰਮ ਜਾਂ ਗਿਆਨ) ਇੰਦ੍ਰੇ ਵੀ ਉਸ ਦਾ ਸਰੂਪ ਨਹੀਂ, ਮਨ ਬੁੱਧਿ ਪ੍ਰਾਣ ਵੀ ਨਹੀਂ, ਕਾਰਨ ਅਵਿਦਿਆ ਵੀ ਹੋਰ ਇੰਦ੍ਰਿਆਂ ਦੇ ਸੁਖਾਂ ਨੂੰ ਮਾਣਦਾ ਕਹਿੰਦੇ ਹਨ ।

(ਹੇ ਸਿੱਖ ! ਮੇਰੇ ਤਜ਼ਰਬੇ ਅਨੁਸਾਰ) ਆਤਮਾ ਦੀ ਕੋਈ ਜ਼ਾਤਿ ਨਹੀਂ, ਕੋਈ ਖਾਨਦਾਨ ਵੀ ਨਹੀਂ, ਫਿਰ ਇਹ ਕਰਮਾਂ ਦੇ ਕਰਨ ਵਾਲਾ ਵੀ ਨਹੀਂ

Sri Satguru Jagjit Singh Ji eLibrary NamdhariElibrary@gmail.com

ਅਤੇ ਨਾ ਹੀ (ਕੀਤੇ ਕਰਮਾਂ ਦਾ) ਫਲ ਹੀ ਭੋਗਦਾ ਹੈ।

ਨਾ ਹੀ ਉਸ ਦੇ ਸਰੂਪ ਵਿੱਚ ਮਾਇਆ ਆਪ ਦਾ ਤਮਾਸ਼ਾ ਕਰ ਸਕਦੀ ਹੈ ਅਤੇ ਨਾ ਹੀ ਸਾਖੀ ਚੇਤਨ ਦੀ ਕੋਈ ਰੋਸ਼ਨੀ ਹੈ ਅਤੇ ਨਾ ਹੀ ਚੇਤਨ ਦਾ ਅਲੱਗ-ਅਲੱਗ ਕੋਈ ਪ੍ਰਭਾਵ ਹੀ ਹੈ।

ਉਹ ਪਰਮ ਆਤਮਾ ਤਿੰਨਾਂ ਹੀ ਹਾਲਾਤਾਂ (ਜਾਗ੍ਰਤ, ਸੁਪਨ ਤੇ ਸੁਖੋਪਤੀ) ਦਾ ਸਦਾ ਜਾਣੂੰ ਹੁੰਦਾ ਹੈ; ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ ਹੀ ਪ੍ਰਗਟ ਗਿਆਨ ਸਰੂਪ ਬ੍ਰਹਮ ਉਹ ਮੈਂ ਹਾਂ ॥੧੪੦॥

ਸਿੱਖ ਵਲੋਂ ਬੇਨਤੀ :

ਦੋਹਰਾ ॥

**ਯਹ ਤੋ ਜਾਨਜੋ ਆਤਮਾ ਤਵ ਪ੍ਰਸਾਦਿ ਗੁਰਦੇਵ ।**
**ਅਬ ਕਹੀਏ ਅਸਿ ਪਦਹਿ ਕੋ ਜੋ ਕਹਨੋ ਹੈ ਭੇਵ ॥੧੪੧॥**

**ਪਦ ਅਰਥ :** ਯਹ= ਇਹ । ਤੋ= ਤਾਂ । ਜਾਨਜੋ= ਜਾਣ ਲਿਆ ਹੈ । ਤਵ= ਤੇਰੀ । ਪ੍ਰਸਾਦਿ= ਕਿਰਪਾ, ਮੇਹਰ ਨਾਲ । ਗੁਰਦੇਵ= ਹੇ ਗੁਰੂ ਦੇਵ ਜੀ! ਅਬ= ਹੁਣ । ਕਹੀਏ= ਆਖੋ । ਅਸਿ= ਹੈ । ਪਦਹਿ= ਪਦਵੀ, ਅਹੁਦਾ। ਕੋ= ਨੂੰ । ਭੇਵ= ਫ਼ਰਕ, ਰਮਜ਼, ਗੂੜ੍ਹ ਗੱਲ ।

**ਅਰਥ :** ਹੇ ਗੁਰੂ ਜੀ! ਤੁਹਾਡੀ ਕਿਰਪਾ ਨਾਲ ਮੈਂ ਆਤਮਾ ਬਾਰੇ ਚੰਗੀ ਤਰ੍ਹਾਂ ਜਾਣ ਲਿਆ ਹੈ । ਹੁਣ ਜੀਵ ਤੇ ਪਰਮਾਤਮਾ ਦੀ ਪਦਵੀ ਦਾ ਜੋ ਗੁਪਤ ਭੇਦ ਹੈ, ਉਸ ਬਾਰੇ ਖੋਲ੍ਹ ਕੇ ਸਮਝਾਉਣਾ ਕਰੋ ॥੧੪੧॥

ਗੁਰੂ ਜੀ ਵਲੋਂ ਉੱਤਰ :

ਦੋਹਰਾ ॥

**ਯਹ ਸਭ ਤੂੰ ਪਦ ਜੀਵ ਕੋ ਤੋਹਿ ਸੁਨਾਯੋ ਰੂਪ।**
**ਅਬ ਸੁਨ ਅਸਿ ਪਦ ਅਰਥ ਕੋ ਜੋ ਹੈ ਸਭ ਕੋ ਭੂਪ ॥੧੪੨॥**

**ਪਦ ਅਰਥ :** ਯਹ= ਇਹ । ਤੂੰ= ਜੀਵ, ਤੂੰ ਪਦ ਦਾ ਅਰਥ ਹੈ ਜੀਵ। ਕੋ= ਦਾ । ਤੋਹਿ= ਤੈਨੂੰ । ਰੂਪ= ਸਰੂਪ । ਅਸਿ= ਹੈ, ਬ੍ਰਹਮ ਦਾ ਵਾਚਕ ਹੈ। ਸਭ ਕੋ= ਸਾਰਿਆਂ ਦਾ । ਭੂਪ= ਰਾਜਾ, ਮੁਖੀਆ।

**ਅਰਥ :** ਇਹ ਜੀਵ ਦਾ ਵਾਚਕ ਜੋ ਤੂੰ ਪਦ ਹੈ, ਉਸ ਦੇ ਸਰੂਪ ਦਾ ਪੂਰਾ-ਪੂਰਾ ਵੇਰਵਾ ਤੈਨੂੰ ਸਮਝਾ ਦਿੱਤਾ ਹੈ । ਹੁਣ ਅਸ ਪਦ ਬਾਰੇ ਸੁਣਨਾ

Sri Satguru Jagjit Singh Ji eLibrary NamdhariElibrary@gmail.com

ਕਰ, ਜੋ ਸਭ ਦਾ ਸਿਰਮੌਰ ਹੈ ॥੧੪੨॥

ਦੋਹਰਾ ॥

ਤਤ ਪਦ ਈਸ੍ਵਰ ਕੋ ਕਹਤ ਤ੍ਵੰ ਪਦ ਜੀਵ ਬਖਾਨ ।
ਅਸਿ ਪਦ ਬ੍ਰਹਮ ਅਲਿਪਤ ਹੈ ਵਹੈ ਦੁਹਨ ਮੈ ਜਾਨ ॥੧੪੩॥

ਪਦ ਅਰਥ : ਤਤ (ਤਤ੍ਵ)= ਈਸ਼੍ਵਰ, ਪਰਮਾਤਮਾ । ਕੋ= ਨੂੰ । ਬਖਾਨ= ਕਹਿੰਦੇ ਹਨ । ਅਲਿਪਤ= ਨਿਰਲੇਪ । ਵਹੈ= ਓਹੀ । ਮੈ= ਆਪਣਾ ਸਰੂਪ, ਵਜੂਦ । ਜਾਨ= ਜਾਣਨਾ ਕੀਤਾ ।

ਅਰਥ : (ਹੇ ਸਿੱਖ!) ਤੱਤ ਈਸ਼ਵਰ ਨੂੰ ਕਹਿੰਦੇ ਹਨ ਤੇ ਤ੍ਵੰ ਜੀਵ ਨੂੰ ਆਖਦੇ ਹਨ । ਅਸਿ ਸ਼ਬਦ ਦਾ ਭਾਵ ਹੈ ਨਿਰਲੇਪ ਬ੍ਰਹਮ, ਉਸ ਨੂੰ ਸਾਰਿਆਂ ਵਿੱਚ ਭਰਪੂਰ ਜਾਣਨਾ ਕਰ ॥੧੪੩॥

ਦੋਹਰਾ ॥

ਵਹ ਈਸ਼੍ਵਰ ਸਰਬੱਗ ਹੈ ਜੀਵ ਸਦਾ ਅਲਪੱਗਯ ।
ਸਮ ਕਹੀਏ ਜੌਂ ਦੁਹਨ ਕੋ ਤੌ ਨ ਮਾਨਹੀ ਅੱਗਯ ॥੧੪੪॥

ਪਦ ਅਰਥ : ਵਹ= ਉਹ । ਸਰਬੱਗ= ਸਾਰੀਆਂ ਸ਼ਕਤੀਆਂ ਦਾ ਮਾਲਕ, ਜੋ ਵੀ ਚਾਹੇ ਉਹ ਕਰ ਸਕਦਾ ਹੈ । ਸਦਾ= ਹਮੇਸ਼ਾਂ । ਅਲਪੱਗਯ= ਕਮਜ਼ੋਰ। ਸਮ= ਬਰਾਬਰ ਦੀ ਤਾਕਤ ਰੱਖਣ ਵਾਲਾ । ਕਹੀਏ= ਆਖੀਦਾ ਹੈ । ਜੌਂ= ਜੇਕਰ । ਦੁਹਨ= ਦੋਨਾਂ । ਕੋ= ਨੂੰ । ਮਾਨਹੀ= ਮੰਨਦਾ । ਅੱਗਯ= ਅਗਿਆਨੀ, ਮੂਰਖ ।

ਅਰਥ : ਹੇ ਸਿੱਖ ! ਉਹ ਈਸ਼ਵਰ ਬਹੁਤ ਹੀ ਤਾਕਤ ਵਾਲਾ ਹੈ ਤੇ ਇਹ ਜੀਵ ਸਦਾ ਵਾਸਤੇ ਬੇ-ਵਸ ਹੈ, ਇਹ ਆਪਣੀ ਮਰਜ਼ੀ ਮੁਤਾਬਕ ਨਹੀਂ ਕਰ ਸਕਦਾ, ਇਹ ਪਰ ਅਧੀਨ ਹੋਣ ਕਰਕੇ ਕਮਜ਼ੋਰ ਸਮਝਣਾ ਕਰ । ਜੇਕਰ ਦੋਨਾਂ ਨੂੰ ਇਕੋ ਜਿਹਾ ਆਖੀਏ ਤਾਂ ਮੂਰਖ ਨਹੀਂ ਮੰਨਦੇ ਭਾਵ ਮੂਰਖ ਬੰਦੇ ਦੋਨਾਂ ਵਿਚਲਾ ਫ਼ਰਕ ਨਹੀਂ ਮੰਨਦੇ ॥੧੪੪॥

ਦੋਹਰਾ ॥

ਤਤ ਪਦ ਮਾਨੋ ਸਿੰਧੁ ਹੈ ਤ੍ਵੰ ਪਦ ਬੂੰਦ ਸਮਾਨ।
ਅਸਿ ਪਦ ਪਾਨੀ ਦੁਹਨ ਮੈ ਤਾਹਿ ਏਕ ਕਰਿ ਜਾਨ ॥੧੪੫॥

ਪਦ ਅਰਥ : ਮਾਨੋ= ਮੰਨ ਲਵੋ । ਸਿੰਧੁ= ਸਮੁੰਦਰ, ਵਿਸ਼ਾਲ । ਬੂੰਦ=

Sri Satguru Jagjit Singh Ji eLibrary NamdhariElibrary@gmail.com

ਛੋਟੀ ਜਿਹੀ । ਏਕ ਸਮਾਨ= ਇਕੋ ਜਿਹਾ ਦੋਨਾਂ ਵਿੱਚ । ਦੁਹਨ= ਦੋਨਾਂ । ਮੈ= ਵਿੱਚ । ਤਾਹਿ= ਉਨ੍ਹਾਂ ਨੂੰ ।

ਅਰਥ : ਤੱਤ ਪਦ (ਪਰਮਾਤਮਾ), ਮਾਨੋ ਇਕ ਵਿਸ਼ਾਲ ਸਮੁੰਦਰ ਦੀ ਤਰ੍ਹਾਂ ਹੈ; ਤ੍ਵੰ ਪਦ (ਉਸ ਦੇ ਮੁਕਾਬਲੇ) ਇਕ ਛੋਟੀ ਜੇਹੀ (ਪਾਣੀ ਦੀ) ਬੂੰਦ ਵਰਗੀ (ਕਮਜ਼ੋਰ) ਸਮਝੋ । ਅਸਿ ਸ਼ਬਦ ਦੋਨਾਂ ਵਿੱਚ ਇਕੋ ਜੇਹਾ ਪਾਣੀ ਬਰਾਬਰ ਜਾਣਨਾ ਕਰੋ (ਕਿਉਂਕਿ ਵਿਸ਼ਾਲ ਸਮੁੰਦਰ ਵਿੱਚ ਵੀ ਪਾਣੀ ਹੈ ਤੇ ਨਿੱਕੀ ਜੇਹੀ ਬੂੰਦ ਵਿੱਚ ਵੀ ਪਾਣੀ ਹੈ, ਪਾਣੀ ਦਾ ਸੁਮੇਲ ਦੋਨਾਂ ਵਿੱਚ ਹੈ) ॥੧੪੫॥

ਦੋਹਰਾ ॥

**ਤਤ ਪਦ ਜੈਸੇ ਭੂਪ ਹੈ ਤ੍ਵੰ ਪਦ ਮਨੋ ਕ੍ਰਿਸਾਨ ।**
**ਅਸਿ ਪਦ ਮਾਨੁਖ ਕੋ ਕਹੈ ਐਸੋ ਜਾਨੋ ਜਾਨ ॥੧੪੬॥**

ਪਦ ਅਰਥ : ਜੈਸੇ= ਜਿਵੇਂ । ਭੂਪ= ਰਾਜਾ । ਮਨੋ= ਮੰਨੋ, ਜਾਣੋ । ਕ੍ਰਿਸਾਨ= ਜ਼ਿਮੀਦਾਰ, ਹੱਲ ਵਾਹਕ, ਖੇਤੀ ਕਰਨ ਵਾਲਾ । ਮਾਨੁਖ= ਆਮ ਆਦਮੀ । ਕੋ= ਨੂੰ । ਕਹੈ= ਕਹਿੰਦੇ ਹਨ । ਐਸੋ= ਇੰਜ । ਜਾਨੋ= ਜਾਣੋ । ਜਾਨ (ਸੰ. ਗਿਆਨਵਾਨ)= ਜਾਣਕਾਰ, ਗਿਆਤਾ ।

ਅਰਥ : ਤੱਤ ਸ਼ਬਦ ਇਸ ਤਰ੍ਹਾਂ ਸਮਝੋ, ਜਿਵੇਂ ਕੋਈ ਰਾਜਾ ਹੋਵੇ, ਤ੍ਵੰ ਪਦ ਦਾ ਭਾਵ ਹੈ ਜ਼ਿਮੀਦਾਰ (ਉਸ ਰਾਜ ਅੰਦਰ ਮਾਮਲਾ ਭਰਨ ਵਾਲਾ) । ਅਸਿ ਸ਼ਬਦ ਨੂੰ ਦੋਨਾਂ ਦੇ ਵਿਚਕਾਰ ਵਸਣ ਵਾਲਾ ਆਮ ਆਦਮੀ ਜਾਣ ਲਵੋ, ਇਸ ਤਰ੍ਹਾਂ ਦਾ ਗਿਆਨ ਜਾਣਨਾ ਕਰੋ ॥੧੪੬॥

ਦੋਹਰਾ ॥

**ਦੇਵਦੱਤ ਇਹ ਨਾਮ ਇਕ ਮਿਲਜੋ ਬਿਭੌ ਯੁਤਿ ਮਿਤ ।**
**ਫਿਰ ਵਹੁ ਦੇਖਜੋ ਵਿਪਤ ਯੁਤਿ ਕੈਸੇ ਆਵੈ ਚਿਤਿ ॥੧੪੭॥**

ਪਦ ਅਰਥ : ਮਿਲਜੋ= ਮਿਲਿਆ ਹੋਇਆ । ਬਿਭੌ= ਵਿਭੂਤੀ, ਦੌਲਤ । ਯੁਤਿ= ਸਮੇਤ, ਸੰਯੁਕਤ । ਵਹੁ= ਉਹ । ਵਿਪਤ= ਮੁਸੀਬਤ । ਕੈਸੇ= ਕਿਵੇਂ । ਆਵੈ= ਆਉਂਦਾ ਹੈ ।

ਅਰਥ : ਹੇ ਮਿੱਤਰ ! ਦੇਵਦੱਤ ਨਾਂ ਦਾ ਇਕ ਆਦਮੀ ਸੀ ਜੋ ਬਹੁਤ ਹੀ ਧਨਵਾਨ ਸੀ । ਕਰਮਾਂ ਦੇ ਚੱਕਰ ਅਨੁਸਾਰ ਕੁਝ ਸਮੇਂ ਬਾਅਦ ਉਸੇ ਮਨੁੱਖ ਨੂੰ ਕੀ ਦੇਖਿਆ ਕਿ ਉਹ ਬੜੀ ਮਸੀਬਤ ਵਿੱਚ ਫਸ ਗਿਆ ਹੈ, ਹੁਣ ਇਹ

ਕਿਵੇਂ ਸਮਝਿਆ ਜਾਵੇ ਕਿ ਇਹ ਓਹੀ ਆਦਮੀ ਹੈ ਭਾਵ ਇਹ ਕਿ ਪਹਿਲੀ ਅਮੀਰੀ ਤੇ ਵਰਤਮਾਨ ਦੀ ਗਰੀਬੀ (ਦੁੱਖ-ਤਕਲੀਫ਼) ਛੱਡ ਕੇ ਕੇਵਲ ਦੇਵਦੱਤ ਦੀ ਪਹਿਚਾਨ ਕੀਤੀ ਜਾਵੇ, ਸਿਆਣਪ ਏਸੇ ਵਿਚ ਹੈ ? ॥੧੪੭॥

ਦੋਹਰਾ ॥

ਵਾਹਿ ਸਮਜ ਕੀ ਬਿਭੌ ਤਜਿ ਅਬ ਕੀ ਤਜੈ ਵਿਪੱਤ।
ਦ੍ਰਿਸ਼ਟਿ ਕਰੇ ਜੋ ਦੇਹ ਪਰ ਪੁਰਸ਼ ਵਹੀ ਹੈ ਸੱਤਿ ॥੧੪੮॥

**ਪਦ ਅਰਥ :** ਵਾਹਿ= ਉਸ, ਪਹਿਲੇ। ਸਮਜ= ਵੇਲਾ, ਵਕਤ। ਬਿਭੌ= ਵਿਭੂਤੀ, ਦੌਲਤ। ਤਜਿ= ਛੱਡ ਦੇਵੇ। ਅਬ ਕੀ= ਹੁਣ ਦੀ, ਵਰਤਮਾਨ ਦੀ। ਤਜੈ= ਤਿਆਗ ਦੇਵੇ। ਵਿਪੱਤ= ਮੁਸੀਬਤ, ਤਕਲੀਫ਼। ਦ੍ਰਿਸ਼ਟਿ= ਨਜ਼ਰ। ਕਰੇ= ਕਰਦਾ ਹੈ। ਦੇਹ= ਸਰੀਰ। ਪਰ= ਉੱਪਰ। ਵਹੀ= ਓਹੀ। ਸੱਤਿ= ਸੱਚਾ।

**ਅਰਥ :** ਬੀਤ ਗਏ ਸਮੇਂ ਦੀ ਐਸ਼੍ਵਰਜ (ਧਨ-ਦੌਲਤ ਦੇ ਸੁਖ ਆਰਾਮ) ਛੱਡ ਕੇ ਅਤੇ ਵਰਤਮਾਨ ਦੀ ਦੁੱਖ-ਤਕਲੀਫ਼ ਨੂੰ ਭੁੱਲ ਜਾਵੇ। ਉਸ ਦੀ ਦੇਹ 'ਤੇ ਨਿਗ੍ਹਾ ਰੱਖਦਾ ਹੈ, ਓਹੀ ਮਨੁੱਖ ਸੱਚਾ ਹੈ (ਸਹੀ ਹੈ) ॥੧੪੮॥

ਦੋਹਰਾ ॥

ਈਸ਼੍ਵਰ ਕੀ ਸਰਬੱਗਤਾ ਸੋ ਮਾਯਾ ਤੇ ਜਾਨ।
ਜੀਵਨ ਕੀ ਅਲਪੱਗਤਾ ਤਾਹਿ ਅਵਿਦ੍ਯਾ ਮਾਨ ॥੧੪੯॥

**ਪਦ ਅਰਥ :** ਸਰਬੱਗਤਾ= ਸਮਰੱਥਾ, ਸ਼ਕਤੀ, ਤਾਕਤ, ਵੱਡਾਪਨ। ਸੋ= ਉਹ। ਤੇ= ਤੋਂ। ਜਾਨ= ਸਮਝ। ਜੀਵਨ ਕੀ (ਬਹੁਬਚਨ)= ਜੀਵਾਂ ਦੀ। ਅਲਪੱਗਤਾ= ਕਮਜ਼ੋਰੀ, ਛੋਟਾ ਪਨ। ਤਾਹਿ= ਉਸੇ ਨੂੰ। ਅਵਿਦ੍ਯਾ= ਅਗਿਆਨ ਦੀ ਅਵਰਨ ਸ਼ਕਤੀ, ਨਾ-ਸਮਝੀ, ਮੂਰਖਤਾ। ਮਾਨ= ਮੰਨ।

**ਅਰਥ :** ਜੋ ਈਸ਼ਵਰ ਦੀ ਸ਼ਕਤੀ ਹੈ, ਉਹ ਮਾਇਆ ਕਰਕੇ ਜਾਣਨਾ ਕਰ। ਜੀਵਾਂ ਦੀ ਕਮਜ਼ੋਰੀ ਅਗਿਆਨ ਦੀ ਆਵਰਨ ਸ਼ਕਤੀ ਕਰ ਕੇ ਹੈ, ਹੇ ਸਿੱਖ! ਤੂੰ ਇਸ ਗੱਲ 'ਤੇ ਯਕੀਨ ਕਰ ਲੈ ॥੧੪੯॥

ਦੋਹਰਾ ॥

ਏ ਉਪਾਧਿ ਕੋ ਮੂਲ ਦ੍ਵੈ ਤਿਨ ਕੋ ਝੂਠੀ ਮਾਨੁ।
ਸ਼ੁੱਧ ਬੋਧ ਮੈ ਬ੍ਰਹਮ ਹੈ ਏਕ ਆਤਮਾ ਜਾਨੁ ॥੧੫੦॥

Sri Satguru Jagjit Singh Ji eLibrary NamdhariElibrary@gmail.com

**ਪਦ ਅਰਥ :** ਏ= ਇਹ । ਉਪਾਧਿ= ਲੜਾਈ-ਝਗੜਾ । ਕੋ= ਦਾ । ਮੂਲ= ਮੁੱਢ, ਕਾਰਨ । ਦ੍ਵੈ= ਦੋਨੋਂ । ਤਿਨ ਕੋ= ਉਨ੍ਹਾਂ ਨੂੰ । ਮਾਨੁ= ਮੰਨ । ਸ਼ੁਧ=ਨਿਰੋਲ, ਪਵਿੱਤਰ । ਬੋਧ= ਗਿਆਨ । ਏਕ ਆਤਮਾ ਜਾਨ= ਇਕ ਆਪਣੀ ਆਤਮਾ ਨੂੰ ਜਾਣਨਾ ਕਰ ।

**ਅਰਥ :** ਮਾਇਆ ਤੇ ਅਵਿਦਿਆ (ਆਵਰਨ ਸ਼ਕਤੀ) ਇਹ ਦੋਨੋਂ ਸਾਰੇ ਝਗੜਿਆਂ ਦੀ ਮੁੱਢ ਹੈ । ਇਹ ਸਮਝ ਲੈ ਕਿ ਸ਼ੁਧ ਗਿਆਨ ਸਰੂਪ ਜੋ ਬ੍ਰਹਮ ਹੈ ਓਹੀ ਤੇਰਾ ਆਪਣਾ ਆਤਮਾ ਹੈ ॥੧੫੦॥

ਦੋਹਰਾ ॥

ਜੈਸੀ ਦੇਹੀ ਜੀਵ ਕੀ, ਤੈਸੀ ਹੈ ਜਗਦੀਸ਼ ।
ਨਯਾਰੀ ਨਯਾਰੀ ਕਹਤ ਹੂੰ, ਦੂਹੂੰ ਏਕ ਕਰਿ ਰੀਸ ॥੧੫੧॥

**ਪਦ ਅਰਥ :** ਜੈਸੀ= ਜਿਹੋ ਜਿਹੀ । ਤੈਸੀ= ਓਹੋ ਜਿਹੀ । ਜਗਦੀਸ਼= ਪਰਮਾਤਮਾ । ਨਯਾਰੀ ਨਯਾਰੀ= ਵੱਖਰੀ-ਵੱਖਰੀ । ਕਹਤ ਹੂੰ= ਕਹਿੰਦਾ ਹਾਂ । ਦੂਹੂੰ= ਦੋਹਾਂ । ਏਕ= ਇਕ ਰਸ, ਲਗਾਤਾਰ । ਰੀਸ= ਤੱਕ, ਦੇਖ ।

**ਅਰਥ :** ਜਿਹੋ ਜਿਹੀ ਜੀਵ ਦੀ ਦੇਹ ਹੈ ਉਹੋ ਜਿਹੀ ਈਸ਼੍ਵਰ ਦੀ ਦੇਹ ਜਾਣਨਾ ਕਰੋ। ਇਹਨਾਂ ਦੋਹਾਂ ਨੂੰ ਅਲੱਗ-ਅਲੱਗ ਕਰ ਕੇ ਮੈਂ ਤੈਨੂੰ ਦੱਸਦਾ ਹਾਂ ਹੇ ਸਿੱਖ! ਤੂੰ ਦੋਹਾਂ ਨੂੰ ਇੱਕ ਰਸ ਕਰ ਕੇ ਦੇਖਣਾ ਕਰ ॥੧੫੧॥

ਕਬਿੱਤ ॥

ਜੈਸੀ ਦੇਹ ਵਾਂ ਕੇ ਬ੍ਰਹਮੰਡ ਹੈ ਪ੍ਰਗਟ ਤੈਸੀ
ਯਾ ਕੇ ਥੂਲ ਦੇਹ ਜਾਂ ਮੈ ਹਾਥ ਪਾਇ ਦੇਖੀਏ।
ਵਾ ਕੇ ਹੈ ਹਿਰਨਯ ਗਰ੍ਭ ਦੂਸਰੋ ਸਰੀਰ ਯਾਂ ਕੇ
ਸੂਖਯਮ ਕਹਾਵੈ ਤਤ੍ਵ ਸਤ੍ਰਹ ਕੋ ਪੇਖੀਏ।
ਵਾ ਕੇ ਆਦਿ ਮਾਯਾ ਜਾਂ ਤੇ ਹੋਤ ਸਭ ਕਾਂਯਾ ਸਿਧ
ਯਾਂ ਕੇ ਹੈ ਅਵਿਦਯਾ ਤਾਂ ਤੇ ਭੂਲੌਂ ਅਵਿਰੇਖੀਏ।
ਵਾਂ ਸੋ ਜਗਦੀਸ਼ ਯਾਂ ਸੋ ਜੀਵ ਕਰਿ ਡਾਰੇ ਏਕ
ਬ੍ਰਹਮ ਕੋ ਵਿਚਾਰੇ ਤੌਂ ਨ ਜੀਵ ਈਸ਼ ਲੇਖੀਏ ॥੧੫੨॥

**ਪਦ ਅਰਥ :** ਜੈਸੀ= ਜੇਹੋ ਜੇਹੀ । ਦੇਹ= ਸਰੀਰ । ਬ੍ਰਹਮੰਡ= ਵਿਸ਼੍ਵ,

ਸੰਸਾਰ । ਯਾ ਕੇ= ਜਿਸ ਦੇ । ਥੂਲ (ਸਥੂਲ)= ਮੋਟੀ-ਡਾਢੀ । ਪਾਇ= ਪੈਰ । ਜਾਂ ਮੈ= ਜਿਸ ਵਿੱਚ । ਦੇਖੀਏ= ਦੇਖਣਾ ਕਰੋ । ਵਾਂ= ਉਸ । ਹਿਰਨਜ ਗਭ= ਸੂਖਸ਼ਮ ਸਰੀਰ । ਤੈਸੀ= ਓਹੋ ਜੇਹੀ । ਯਾਂ= ਉਸ । ਸਤ੍ਰਹ= ੧੭, ਸਤਾਰਾਂ । ਕੋ= ਦਾ । ਪੇਖੀਏ= ਦੇਖਣਾ ਕਰੋ । ਆਦਿ= ਸਭ ਦਾ ਮੁੱਢ, ਮੂਲ ਕਾਰਣ । ਕਾਂਯਾ= ਸਰੀਰ । ਸਿਧ= ਪ੍ਰਗਟ । ਯਾਂ ਕੇ= ਜਿਸ ਦੇ ਦਿਲ ਵਿੱਚ । ਅਵਿਦਯਾ= ਅਗਿਆਨ ਦੀ ਅਵਰਨ ਸ਼ਕਤੀ, ਮੂਰਖਤਾ । ਤਾਂ ਤੇ= ਉਸ ਕਰ ਕੇ । ਭੂਲੈਂ= ਭੁੱਲਾ ਹੋਇਆ । ਅਵਿਰੇਖੀਏ= ਦੇਖਣਾ ਕਰੋ। ਕਰਿ ਡਾਰੇ= ਕਰ ਦਿੱਤੇ । ਲੇਖੀਏ= ਜਾਣਨਾ ਕਰੋ ।

**ਅਰਥ :** ਜਿਸ ਤਰ੍ਹਾਂ ਸਾਰਾ ਸੰਸਾਰ ਹੀ ਈਸ਼ੂਰ ਦੀ ਦੇਹ ਹੈ, ਇਸ ਬ੍ਰਹਿਮੰਡ ਵਿੱਚ ਮੋਟੀ-ਡਾਢੀ ਦਿਸ ਰਹੀ ਮਨੁੱਖਾ ਦੇਹੀ ਦੇ ਹੱਥ ਪੈਰ ਵੀ ਦੇਖੀਦੇ ਹਨ।

ਉਸ ਈਸ਼ੂਰ ਦਾ ਦੂਸਰਾ ਸਰੀਰ ਹੈ ਹਿਰਨ ਗਭ, ਜੋ ਸਤਾਰਾਂ ਤੱਤਾਂ ਦਾ ਬਣਿਆਂ ਹੋਇਆ ਦੇਖਣ ਵਿੱਚ ਆਉਂਦਾ ਹੈ ।

ਉਸੇ ਈਸ਼ੂਰ ਅਤੇ ਸਭ ਦੀ ਮੂਲ ਕਾਰਨ ਜੋ ਮਾਇਆ ਹੈ, ਜਿਸ ਤੋਂ ਇਹ ਸਾਰੇ ਜੀਵ ਪ੍ਰਤੱਖ ਬਣੇ ਹੋਏ ਦਿਸ ਰਹੇ ਹਨ ਅਤੇ ਜਿਨ੍ਹਾਂ ਜੀਵਾਂ ਦੇ ਅੰਦਰ ਅਵਿਦਿਆ ਦਾ ਅਸਰ ਹੈ, ਉਹ ਆਪਣੀ ਮੂਰਖਤਾ ਦੇ ਪ੍ਰਭਾਵ ਕਾਰਨ ਹੀ (ਆਪਣੇ ਆਪ ਤੋਂ) ਭੁੱਲੇ ਹੋਏ ਦਿਸ ਰਹੇ ਹਨ ।

ਦਰਅਸਲ ਜੇ ਕਰ ਵਿਚਾਰ ਕਰਕੇ ਦੇਖਿਆ ਜਾਵੇ ਤਾਂ ਉਸ ਈਸ਼ੂਰ ਨੂੰ ਮਾਇਆ ਨੇ ਜਗਤ ਦਾ ਮਾਲਕ, ਸਰਵ-ਸਮਰੱਥ ਬਣਾ ਦਿੱਤਾ ਤੇ ਓਸੇ ਮਾਇਆ ਨੇ ਦੇਸ਼ ਕਾਲ ਦੀ ਸੀਮਾ ਵਿੱਚ ਕੈਦ ਕਰਕੇ ਜੀਵ ਕਮਜ਼ੋਰ ਬਣਾ ਦਿੱਤੇ; ਸਹੀ ਅਰਥਾਂ ਵਿੱਚ ਉਹ ਬ੍ਰਹਮ ਨਾ ਤਾਂ ਜੀਵ ਹੈ ਤੇ ਨਾ ਹੀ ਉਸ ਨੂੰ ਈਸ਼ਵਰ ਜਾਣੋ ॥੧੫੨॥

## ਦੋਹਰਾ ॥

**ਤਜੋ ਈਸ਼ ਕੀ ਈਸ਼ਤਾ ਔਰ ਜੀਵ ਅਵਿਵੇਕ।**
**ਤੀਨੋ ਪਦ ਕੇ ਅਰਥ ਇਹ ਤਤ ਤੂੰ ਅਸਿ ਪਦ ਏਕ ॥੧੫੩॥**

**ਪਦ ਅਰਥ :** ਤਜੋ= ਛੱਡ ਦਿਓ । ਈਸ਼ਤਾ= ਵੱਡਾ-ਪਨ, ਈਸ਼ਵਰਤਾ । ਔਰ= ਅਤੇ । ਅਵਿਵੇਕ= ਅਗਿਆਨ, ਨਾ-ਸਮਝੀ । ਪਦ= ਸ਼ਬਦ । ਅਰਥ= ਸਾਰ, ਸਿਧਾਂਤ, ਭਾਵ । ਤਤ= ਉਹ, ਈਸ਼ਵਰ, ਪਰਮਾਤਮਾ । ਤੂੰ= ਜੀਵ । ਅਸਿ= ਹੈ, ਬ੍ਰਹਮ ।

Sri Satguru Jagjit Singh Ji eLibrary NamdhariElibrary@gmail.com

ਅਰਥ : ਹੇ ਸਿੱਖ ! ਈਸ਼ਵਰ ਦਾ ਵੱਡਾਪਨ ਹਟਾ ਦਿਓ ਅਤੇ ਜੀਵ ਦਾ ਛੋਟਾਪਨ (ਕਮਜ਼ੋਰ ਪੱਖ) ਦੂਰ ਕਰ ਦਿਓ । ਇਨ੍ਹਾਂ ਤਿੰਨਾਂ ਸ਼ਬਦਾਂ (ਤਤ ਤਵੰ ਅਸਿ) ਦਾ ਸਾਰ ਭਾਵ ਇਹ ਕਿ ਜੀਵ ਤੇ ਈਸ਼੍ਵਰ, ਸਭ ਦਾ ਆਧਾਰ ਪਰਮਾਤਮਾ ਹੈ ॥੧੫੩॥

ਦੋਹਰਾ ॥

ਤਤੁ ਤੁਹੀ ਹੈ ਯਹ ਕਹਜੋ ਤਤ ਤ੍ਵੰ ਅਸਿ ਕੋ ਅਰਥ ।
ਯਹੇ ਬ੍ਰਿਤਿ ਯਾ ਕੇ ਭਈ ਸੋ ਸਭ ਭਾਂਤਿ ਸਮਰਥ ॥੧੫੪॥

ਪਦ ਅਰਥ : ਤਤ= ਉਹ, ਈਸ਼ਵਰ, ਬ੍ਰਹਮ । ਯਹ= ਇਹ । ਕਹਜੋ= ਆਖਿਆ । ਕੋ=ਦਾ । ਤ੍ਵੰ= ਜੀਵ । ਅਸਿ= ਹੈ । ਯਹੇ= ਇਹੋ ਜੇਹੀ । ਬ੍ਰਿਤਿ= ਖ਼ਿਆਲ, ਸੋਚ, ਬਿਰਤੀ* । ਸਭ ਭਾਂਤਿ= ਹਰੇਕ ਤਰ੍ਹਾਂ ।

ਅਰਥ : ਤਤ ਤ੍ਵੰ ਅਸਿ, ਇਨ੍ਹਾਂ ਸ਼ਬਦਾਂ ਦਾ ਅਰਥ ਭਾਵ ਇਹੋ ਕਿ ਤਤ ਸਰੂਪ ਬ੍ਰਹਮ ਹੀ ਹੈ । ਇਹੋ ਜੇਹੀ ਸੋਚ ਜਿਸ ਦੀ ਹੋ ਗਈ, ਉਹ ਹਰੇਕ ਤਰ੍ਹਾਂ ਦੇ ਕੰਮ ਕਰਨ ਲਾਇਕ ਬਣ ਜਾਂਦਾ ਹੈ ॥੧੫੪॥

ਦੋਹਰਾ ॥

ਸ਼ਾਮ ਵੇਦ ਕੇ ਵਚਨ ਕੋ ਕਹਜੋ ਸਬੇ ਵਿਸਤਾਰ ।

---

* ਵਿਦਵਾਨਾਂ ਨੇ ਤਿੰਨ ਤਰ੍ਹਾਂ ਦੀਆਂ ਬਿਰਤੀਆਂ ਮੰਨੀਆਂ ਹਨ :

ਸ਼ਕਤੀ ਬਿਰਤੀ : ਉਸ ਨੂੰ ਕਹਿੰਦੇ ਹਨ, ਜਿਸ ਤੋਂ ਸ਼ਬਦ ਸੁਣਦਿਆਂ ਹੀ ਅਰਥ ਦਾ ਗਿਆਨ ਹੋ ਜਾਵੇ । ਜਿਵੇਂ ਕੋਈ ਘੋੜੇ ਦਾ ਨਾਂ ਲਵੇ ਤਾਂ ਘੋੜੇ ਦਾ ਸਰੂਪ ਅੱਖਾਂ ਅੱਗੇ ਆ ਜਾਂਦਾ ਹੈ ।

ਲਕਸ਼ਣਾ ਬਿਰਤੀ : ਜਿਸ ਸ਼ਬਦ (ਪਦ) ਦੇ ਅਰਥ ਤੋਂ ਵੱਖਰੀ ਹੋਰ ਕੋਈ ਦਿਮਾਗ ਨਾਲ ਸੋਚਣ ਤੋਂ ਲਕਸ਼ ਦਾ ਅਰਥ ਭਾਵ ਜਾਣਿਆਂ ਜਾਵੇ । ਜਿਵੇਂ ਕੋਈ ਕਹੇ ਕਿ ਮੈਂ ਸਮੁੰਦਰ ਵਿੱਚ ਰਹਿੰਦਾ ਹਾਂ, ਇਸ ਦਾ ਲਕਸ਼ ਅਰਥ ਇਹ ਹੈ ਕਿ ਸਮੁੰਦਰ ਦੇ ਪਾਣੀ ਨਾਲ ਘਿਰੇ ਹੋਏ ਕਿਸੇ ਟਾਪੂ ਵਿੱਚ ਰਹਿੰਦਾ ਹਾਂ; ਜਾਂ ਕੋਈ ਇੰਜ ਆਖੇ ਕਿ ਮੈਂ ਗੰਗਾ ਵਿੱਚ ਰਹਿੰਦਾ ਹਾਂ, ਭਾਵ ਇਹ ਹੈ ਕਿ ਉਸ ਆਦਮੀ ਦਾ ਘਰ ਗੰਗਾ ਦੇ ਕੰਢੇ ਹੈ; ਤੀਸਰਾ ਜਾਂ ਕੋਈ ਕਹੇ ਕਿ ਸ੍ਰੋਣੋ ਧਾਵਤੀ ਭਾਵ ਲਾਲ ਰੰਗ ਦੌੜ ਰਿਹਾ ਹੈ, ਲਾਲ ਰੰਗ ਦੌੜਨ ਦੀ ਤਾਕਤ ਨਹੀਂ ਰੱਖਦਾ; ਹਾਂ ਇਹ ਹੋ ਸਕਦਾ ਹੈ ਕਿ ਲਾਲ ਰੰਗ ਦਾ ਕੱਪੜਾ ਕਿਸੇ ਨੇ ਪਾਇਆ ਹੋਵੇ, ਉਹੀ ਦੌੜ ਸਕਦਾ ਹੈ ।

ਭਾਗ ਤਿਆਗ (ਵਯੰਜਨਾ ਬਿਰਤੀ) : ਜਿਸ ਦਾ ਵਿਅੰਗ ਨਾਲ ਬੋਧ ਸਮਝ ਵਿੱਚ ਆਵੇ, ਜਿਵੇਂ ਕਿਸੇ ਨੇ ਕਿਹਾ ਕਿ ਤੇਰੇ ਮੁੱਖ ਤੋਂ ਮੂਰਖਤਾ ਭਾਸਦੀ ਹੈ; ਸੁਣਨ ਵਾਲੇ ਨੇ ਉੱਤਰ ਦਿੱਤਾ ਕਿ ਮੁੱਖ ਨਹੀਂ ਮਾਨੋ ਸ਼ੀਸ਼ਾ ਹੈ, ਇਸ ਦਾ ਭਾਵ ਇਹ ਕਿ ਮੇਰੇ ਮੁੱਖ ਰੂਪ ਸ਼ੀਸ਼ੇ ਵਿੱਚ ਤੈਨੂੰ ਆਪਣੀ ਮੂਰਖਤਾ ਦਿਖ੍ਹਾ ਆਉਂਦੀ ਹੈ ?

Sri Satguru Jagjit Singh Ji eLibrary NamdhariElibrary@gmail.com

**ਤੈਸੇ ਚਾਰੋਂ ਵੇਦ ਕੇ ਮਹਾਂ ਵਾਕਯ ਨਿਰਧਾਰ ॥੧੫੫॥**

**ਪਦ ਅਰਥ :** ਵਚਨ= ਬਚਨਾਂ । ਕੋ= ਨੂੰ । ਕਹਯੋ= ਆਖਿਆ । ਵਿਸਤਾਰ= ਵੇਰਵੇ ਸਹਿਤ, ਚੰਗੀ ਤਰ੍ਹਾਂ ਖੋਲ੍ਹ ਕੇ । ਤੈਸੇ= ਓਵੇਂ ਹੀ । ਚਾਰੋਂ= ਚਾਰਾਂ ਹੀ ਵੇਦਾਂ ਦੇ । ਮਹਾਂ ਵਾਕਯ= ਵੱਡੇ ਵੱਡੇ ਵਾਕਾਂ* । ਨਿਰਧਾਰ= ਨਿਰਣਾ ਕਰਕੇ ।

**ਅਰਥ :** ਹੇ ਸਿੱਖ! ਸ਼ਾਮ ਵੇਦ ਦੇ ਬਚਨਾਂ ਨੂੰ ਵੇਰਵੇ ਸਹਿਤ ਤੈਨੂੰ ਦੱਸ ਦਿੱਤਾ ਹੈ । ਹੁਣ ਤੈਨੂੰ ਚਾਰਾਂ ਹੀ ਵੇਦਾਂ ਦੇ ਮਹਾਂ ਵਾਕਾਂ ਦਾ ਨਿਰਣੇ ਪੂਰਬਕ ਦਸਦੇ ਹਾਂ ॥੧੫੫॥

**ਦੋਹਰਾ ॥**

**ਜੀਵ ਈਸ ਅਰੁ ਬ੍ਰਹਮ ਹੈ ਜਾ ਸੋਂ ਏਕ ਬਖਾਨ ।**
**ਯਹੈ ਅਰਥ ਸਭ ਵਚਨ ਕੋ ਬੁਧਿ ਬਲਿ ਜਾਨੋ ਜਾਨ ॥੧੫੬॥**

**ਪਦ ਅਰਥ :** ਈਸ= ਈਸ਼ਵਰ । ਅਰੁ= ਅਤੇ । ਜਾ ਸੋਂ= ਜਿਸ ਕਰਕੇ ਦੋਨਾਂ ਨੂੰ । ਬਖਾਨ= ਕਹਿੰਦੇ ਹਨ । ਯਹੈ= ਇਹੋ ਹੀ । ਬੁਧਿ= ਬੁੱਧੀ । ਜਾਨੋ= ਜਾਣ ਲੈ । ਜਾਨ= ਹੇ ਪਿਆਰੇ ! ।

**ਅਰਥ :** ਜੀਵ, ਈਸ਼ਵਰ ਅਤੇ ਬ੍ਰਹਮ, ਜਿਨ੍ਹਾਂ ਨੂੰ ਇਕ ਕਰਕੇ ਕਹਿੰਦੇ ਹਨ । ਹੇ ਮੇਰੇ ਪਿਆਰੇ! ਇਹੋ ਹੀ ਅਰਥ ਭਾਵ ਆਪਣੀ ਅਕਲ ਨਾਲ ਜਾਣਨਾ ਕਰ ॥੧੫੬॥

**ਦੋਹਰਾ ॥**

**ਸਤਿ ਚਿਤ ਆਨੰਦ ਅਦਵਤੀ ਅਚੱਲ ਅਖੰਡ ਅਨੰਤ ।**
**ਸ੍ਵਯੰ ਪ੍ਰਕਾਸ਼ ਕੂਟਸਥ ਅਜ ਅਕ੍ਰਿਯ ਬ੍ਰਹਮ ਗਨੰਤ ॥੧੫੭॥**

**ਪਦ ਅਰਥ :** ਸਤਿ= ਸੱਚਾ । ਚਿਤ= ਚੈਤੰਨਯ, ਹਰ ਵਕਤ ਸੁਚੇਤ ਰਹਿਣ ਵਾਲਾ । ਆਨੰਦ= ਹਮੇਸ਼ਾਂ ਖੇੜੇ ਤੇ ਖੁਸ਼ੀਆਂ ਵਿੱਚ ਰਹਿਣ ਵਾਲਾ । ਅਦਵਤੀ= ਸਭ ਦਾ ਮੁੱਢ, ਸਭ ਦਾ ਸਹਾਰਾ, ਆਸਰਾ । ਅਖੰਡ= ਜਿਸ ਦੇ ਕੋਈ ਟੁਕੜੇ ਨਾ ਕਰ ਸਕੇ । ਅਨੰਤ= ਜਿਸ ਦਾ ਅੰਤ ਨਾ ਪਾਇਆ ਜਾਵੇ । ਕੂਟਸਥ= (ਕੂਟ, ਪਹਾੜ ਅਸਤਿ= ਹੈ) ਪਹਾੜ ਦੀ ਤਰ੍ਹਾਂ ਅਚੱਲ, ਅਹਿੱਲ । ਅਜ= ਅਜਨਮਾ । ਅਕ੍ਰਿਯ= ਕਰਮ ਰਹਿਤ । ਗਨੰਤ= ਗਿਣਨਾ ਕਰੋ ।

---

* ਪ੍ਰਗਯਾਨਮਾਨੰਦ ਬ੍ਰਹਮ (ਰਿਗ ਵੇਦ)। ਅਹੰ ਬ੍ਰਹਮ ਅਸਮੀ (ਯਜੁਰ ਵੇਦ)।
ਤਤ੍ਵ ਮਸੀ ਬ੍ਰਹਮ (ਸ਼ਾਮ ਵੇਦ)। ਅਯੰ ਆਤਮ ਬ੍ਰਹਮ (ਅਥਰਣ ਵੇਦ)।

Sri Satguru Jagjit Singh Ji eLibrary NamdhariElibrary@gmail.com

**ਅਰਥ :** ਹੇ ਸਿੱਖ ! ਉਹ ਪਰਮਾਤਮਾ ਸੱਚਾ, ਹਮੇਸ਼ਾਂ ਸਾਵਧਾਨ ਤੇ ਸਦਾ ਖੇੜੇ ਅਤੇ ਖੁਸ਼ੀ (ਮੌਜ-ਮਸਤੀ) ਵਿੱਚ ਰਹਿਣ ਵਾਲਾ ਹੈ, ਉਸ ਨੂੰ ਕੋਈ ਵੀ ਅੱਜ ਤੱਕ ਹਿਲਾ ਨਹੀਂ ਸਕਿਆ, ਕੋਈ ਵੀ ਦੁਸ਼ਮਣ ਉਸ ਨੂੰ ਮਾਰ ਨਹੀਂ ਸਕਦਾ ਅਤੇ ਕਿਸੇ ਨੂੰ ਭੀ ਅੱਜ ਤੱਕ ਉਸ ਦਾ ਅੰਤ ਨਹੀਂ ਲੱਭਿਆ। ਉਹ ਸ਼ੁੱਧ ਸਰੂਪ ਪਰਮਾਤਮਾ ਸਭ ਨੂੰ ਚਾਨਣ ਕਰਨ ਵਾਲਾ, ਪਹਾੜ ਵਾਂਗ ਅਡੋਲ, ਜਨਮ ਰਹਿਤ, ਕਰਮ-ਕਿਰਤ ਦੇ ਜਾਲ ਤੋਂ ਮੁਕਤ, ਉਸ ਨੂੰ ਜਾਣਨਾ ਕਰ ॥੧੫੭॥

ਸਿੱਖ ਵਲੋਂ ਬੇਨਤੀ :

**ਦੋਹਰਾ ॥**

**ਦ੍ਵਾਦਸ ਏਕੈ ਬ੍ਰਹਮ ਕੇ ਕਹੇ ਵਿਸ਼ੇਖਨ ਨਾਮ।**
**ਨਜਾਰੇ ਨਜਾਰੇ ਕਰਿ ਕਹੋਂ ਅਬ ਤਿਨ ਕੇ ਗੁਣ ਗ੍ਰਾਮ ॥੧੫੮॥**

**ਪਦ ਅਰਥ :** ਦ੍ਵਾਦਸ= ੨+੧੦= ੧੨ । ਵਿਸ਼ੇਖਨ= ਵਿਸ਼ੇਸ਼ਨ, ਉਪ ਨਾਮ । ਕਹੇ= ਆਖੇ । ਨਜਾਰੇ= ਵੱਖਰੇ-ਵੱਖਰੇ । ਕਰਿ= ਕਰਕੇ । ਕਹੋਂ=ਆਖਦੇ ਹਾਂ। ਗੁਣ= ਕੰਮ, ਸਿਫ਼ਤਾਂ, ਕਰਨਾਮੇ । ਗ੍ਰਾਮ= ਸਮੂਹ, ਸਾਰੇ।

**ਅਰਥ :** ਹੇ ਸਿੱਖ ! ਪਿਛਲੇ ਦੋਹਰੇ ਵਿੱਚ ਇਕੋ ਹੀ ਬ੍ਰਹਮ ਦੇ ਬਾਰਾਂ ਉਪ ਨਾਮ ਤੈਨੂੰ ਦੱਸੇ ਹਨ । ਹੁਣ ਉਨ੍ਹਾਂ ਸਾਰਿਆਂ ਦੀ ਅਲੱਗ-ਅਲੱਗ ਕਰਕੇ ਉਨ੍ਹਾਂ ਦੇ ਕਾਰਨਾਮੇ (ਸਿਫ਼ਤਿ) ਕਹਿੰਦੇ ਹਾਂ ॥੧੫੮॥

**ਦੋਹਰਾ ॥**

**ਅਸੱਤ ਜਗਤ ਸੱਤਿ ਸੋ ਲਗਤ ਜਾਂ ਕੀ ਸੱਤਾ ਪਾਇ ।**
**ਸੋ ਸਤਿ ਬ੍ਰਹਮ ਸ੍ਵਰੂਪ ਹੈ ਗਜਾਨ ਬਿਨਾ ਨ ਲਖਾਇ ॥੧੫੯॥**

**ਪਦ ਅਰਥ :** ਅਸੱਤ= ਝੂਠਾ, ਨਾਸਮਾਨ । ਸੱਤਿ= ਸੱਚਾ । ਸੋ=ਉਹ। ਸੱਤਾ= ਤਾਕਤ, ਕਲਾ, ਸ਼ਕਤੀ । ਪਾਇ= ਪਾ ਕੇ, ਲੈ ਕੇ । ਨ ਲਖਾਇ=ਨਹੀਂ ਜਾਣਿਆਂ ਜਾਂਦਾ ।

**ਅਰਥ :** ਹੇ ਸਿੱਖ ! ਸੰਸਾਰ ਬਿਲਕੁਲ ਝੂਠਾ ਹੈ ਪਰ ਉਸ ਪ੍ਰਭੂ ਦੀ ਸੱਤਾ*

---

* *ਬਾਜੀਗਰ ਜੈਸੀ ਬਾਜੀ, ਮਾਯਾ ਕੀ ਕਨਾਤ ਸਾਜੀ*
*ਪਾਜੀ ਕੋ ਅਪਾਜੀ ਲਖਿ ਤਾਂ ਸੋ ਬਿਰਮਾਯੋ ਹੈ।...*
*ਕੂੜ ਹੈ ਰੇ ਕੂੜ, ਮਨ ਲਗ ਨਾਮ ਗੂੜ*
*ਸਾਚੇ ਕੋ ਬਨਾਯੋ ਤਾਂ ਤੇ ਸਾਚੋ ਸੋ ਸੁਹਾਯੋ ਹੈ।*

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ ਅਧਿ. ੧)*

Sri Satguru Jagjit Singh Ji eLibrary NamdhariElibrary@gmail.com

ਹੋਣ ਕਰਕੇ ਇਹ ਸੱਚਾ ਲੱਗਦਾ ਹੈ । ਉਹ ਬ੍ਰਹਮ ਸੱਤ ਸਰੂਪ ਹੈ ਪਰ ਆਤਮਕ ਗਿਆਨ ਤੋਂ ਬਿਨਾਂ, ਕੇਵਲ ਆਪਣੀ ਸਿਆਣਪ ਨਾਲ ਹੀ ਉਸ ਨੂੰ ਜਾਣਿਆ ਨਹੀਂ ਜਾ ਸਕਦਾ ॥੧੫੯॥

ਚਿੱਤ ਦਾ ਸਰੂਪ ਦਸਦੇ ਹਨ :

ਕਬਿੱਤ ॥

ਜਾਗ੍ਰਤ ਸੁਪਨ ਕਾਜ ਹੋਤ ਜਾ ਕੀ ਚੇਤਨਾ ਸੋਂ
ਸੁਖੋਪਤਿ ਹੂੰ ਮੈ ਵਹੈ ਸਾਖੀ ਅਵਿਸ਼ੇਖੀਏ।
ਤੀਨ ਹੂੰ ਅਵਸਥਨ ਮੈ ਭਾਵਾਭਾਵ ਰੂਪ ਗਨ,
ਤੁਰੀਆ ਸ੍ਵਰੂਪ ਏਕ ਰਸ ਅਵਿਰੇਖੀਏ।
ਜੈਸੇ ਲੋਹ ਚੁੰਬਕ ਸਮੀਪ ਕਰੇ ਚੇਸਟਾ ਕੋ,
ਤੈਸੇ ਦੇਹ ਇੰਦ੍ਰੀ ਮਨ ਆਤਮਾ ਸੋਂ ਲੇਖੀਏ।
ਏਕ ਰੂਪ ਜਗ ਮੈ ਜਗਮਗਾਤ ਯਾ ਕੀ ਜੋਤਿ,
ਜਹਾਂ ਤਹਾਂ ਜਾਨ ਚਿਤ ਚੇਤਨ ਸੋ ਦੇਖੀਏ ॥੧੬੦॥

**ਪਦ ਅਰਥ :** ਕਾਜ= ਕੰਮ । ਜਾ ਕੀ= ਜਿਸ ਵਸਤੂ ਦੀ । ਚੇਤਨਾ= ਯਾਦ ਸ਼ਕਤੀ । ਸੋਂ= ਨਾਲ । ਸੁਖੋਪਤਿ= ਗੂੜ੍ਹੀ ਨੀਂਦ ਤੋਂ ਬਾਅਦ ਦੀ ਹਾਲਤ। ਅਵਿਸ਼ੇਖੀਏ=ਬਾਕੀ, ਕੇਵਲ ਓਹੀ ਬ੍ਰਹਮ । ਤੀਨ ਹੂੰ= ਤਿੰਨਾਂ ਹੀ। ਅਵਸਥਨ= ਹਾਲਤਾਂ ਵਿੱਚ । ਭਾਵਾਭਾਵ (ਭਾਵ+ਅਭਾਵ)= ਕਦੇ ਹੋਣਾ, ਕਦੇ ਨਾ ਹੋਣਾ । ਗਨ= ਗਿਣਨਾ ਕਰੋ । ਏਕ ਰਸ= ਇਕ ਰਸ, ਲਗਾਤਾਰ, ਰੈਗੂਲਰ। ਅਵਿਰੇਖੀਏ= ਦੇਖੀਦਾ ਹੈ । ਲੋਹ= ਲੋਹਾ । ਚੇਸਟਾ= ਇੱਛਾ, ਖਿੱਚਦਾ ਹੈ । ਕੋ= ਨੂੰ । ਲੇਖੀਏ= ਜਾਣਨਾ ਕਰੋ । ਏਕ ਰੂਪ= ਇਕੋ ਨੂਰ । ਜਗਮਗਾਤ= ਪ੍ਰਕਾਸ਼ ਰਹੀ ਹੈ । ਜੋਤਿ= ਸੱਤਾ, ਸ਼ਕਤੀ। ਯਾ ਕੀ= ਜਿਸ ਦੀ । ਜਹਾਂ ਤਹਾਂ= ਜਿਥੇ-ਕਿਥੇ । ਜਾਨ ਚਿਤ= ਦਿਲ ਵਿੱਚ ਜਾਣ ਲੈ।

**ਅਰਥ :** ਜਾਗਦਿਆਂ (ਦਿਨ ਵੇਲੇ) ਜਿਹੜੇ ਮਨੁੱਖ ਨੇ ਕੰਮ ਕੀਤੇ ਹੁੰਦੇ ਹਨ, ਉਨ੍ਹਾਂ ਦੀ ਯਾਦ-ਸ਼ਕਤੀ ਨਾਲ ਹੁੰਦੀ ਹੈ, ਨੀਂਦ ਤੋਂ ਬਾਅਦ ਸੁਖੋਪਤੀ ਹਾਲਤ ਵਿੱਚ ਓਹੀ ਖਿਆਲ ਫਿਰ ਦਿਸਦੇ ਹਨ ।

ਤਿੰਨਾਂ ਹਾਲਤਾਂ ਵਿੱਚ ਹੋਣਾ ਜਾਂ ਨਾ ਹੋਣਾ, ਜੋ ਸਮਝਣਾ ਹੈ ਪਰ ਤੁਰੀ ਅਵਸਥਾ ਵਿੱਚ ਇਕੋ ਹੀ ਸਰੂਪ ਦੇਖੀਦਾ ਹੈ ।

Sri Satguru Jagjit Singh Ji eLibrary NamdhariElibrary@gmail.com

ਜਿਵੇਂ ਚੁੰਬਕ ਲੋਹੇ ਦੇ ਨੇੜੇ ਕਰੋ ਤਾਂ ਉਹ ਲੋਹਾ ਉਸ ਵੱਲ ਆਪਣੇ ਆਪ ਹੀ ਖਿਚਿਆ ਜਾਂਦਾ ਹੈ, ਜਾਣਨਾ ਕਰੋ, ਇਸੇ ਤਰ੍ਹਾਂ ਮਨ ਇੰਦਰੇ ਤੇ ਸਰੀਰ ਪਰਮ ਆਤਮਾ ਵੱਲ ਖਿੱਚੇ ਜਾਂਦੇ ਹਨ, ਬੱਸ ਇਕ ਵਾਰ ਧਿਆਨ ਕਰਨ ਦੀ ਲੋੜ ਹੈ ।

ਇੰਜ ਹੀ ਸੰਸਾਰ ਵਿੱਚ ਇਕ ਪਰਮਾਤਮਾ ਦਾ ਨੂਰ ਸਾਰੇ ਪਸਰ ਰਿਹਾ ਹੈ, ਉਸ ਦੀ ਸ਼ਕਤੀ ਹੀ ਸਾਰੇ ਫੈਲ ਰਹੀ ਹੈ, ਜਿਥੇ ਵੀ ਨਜ਼ਰ ਭਰ ਕੇ ਤੱਕੋ ਉਹ ਚੇਤਨ ਪ੍ਰਭੂ ਹੀ ਦੇਖੀਦਾ ਹੈ ॥੧੬੦॥

ਅਨੰਦ ਦੀ ਵਿਆਖਿਆ ਕਰਦੇ ਹਨ :

ਕਬਿੱਤ ॥

ਦੇਖੈ ਸੂੰਘੈ ਸੁਨੈ ਖਾਇ ਚੰਦਨ ਤੁਚਾ ਲਗਾਇ,
ਬਰਨ ਬਨਾਇ ਨੀਕੇ ਜਾ ਕਰਿ ਲਗਤ ਹੈਂ।
ਹਾਥਨ ਗ੍ਰਹਨ ਅਰੁ ਪਾਇਨ ਚਲਨ ਕਰੈ,
ਸੋਈ ਹਿਯ ਧਰੈ ਜਾ ਕੇ ਸੁਖ ਮੈ ਪਗਤ ਹੈਂ।
ਕਹੈ ਸੁਖਦੇਵ ਬਿਖੈ ਮਿਲੈਂ ਮਨ ਭਾਵਤੇ,
ਤੌ ਸੁਖ ਸੋਂ ਲਗਤ ਪੀਛੈ ਮਾਨਹੁ ਠਗਤ ਹੈਂ।
ਆਨੰਦ ਸ੍ਵਰੂਪ ਬ੍ਰਹਮ ਆਨਦ ਆਖੰਡ ਯਾ ਤੈ
ਸੁਪਨੇ ਕੇ ਆਨੰਦ ਸੋਂ ਆਨਦ ਜਗਤ ਹੈ॥੧੬੧॥

**ਪਦ ਅਰਥ :** ਦੇਖੈ= ਦੇਖਦਾ ਹੈ । ਸੂੰਘੈ= ਸੁੰਘਦਾ । ਸੁਨੈ= ਸੁਣਦਾ । ਖਾਇ= ਖਾਂਦਾ । ਤੁਚਾ (ਤ੍ਵਚਾ)= ਚਮੜੀ । ਬਰਨ= ਰੰਗ । ਨੀਕੇ= ਸੁੰਦਰ, ਸੋਹਣੇ । ਜਾ ਕਰਿ= ਜਿਸ ਕਰ ਕੇ । ਲਗਤ ਹੈਂ= ਲੱਗਦੇ ਹਨ । ਹਾਥਨ= ਹੱਥਾਂ ਨਾਲ । ਗ੍ਰਹਨ= ਪਕੜਨਾ । ਅਰੁ= ਅਤੇ । ਪਾਇਨ= ਪੈਰੀਂ, ਪੈਰਾਂ ਨਾਲ। ਚਲਨ ਕਰੈ= ਚੱਲਣਾ ਕਰਦਾ ਹੈ, ਤੁਰਦਾ ਹੈ । ਸੋਈ= ਓਹੀ । ਹਿਯ= ਹਿਰਦਾ । ਧਰੈ= ਧਾਰਨ ਕਰਦਾ ਹੈ । ਸੁਖ= ਸੁਆਦ ਵਿੱਚ । ਮੈ= ਵਿੱਚ । ਪਗਤ ਹੈਂ= ਮਿਲਿਆ ਰਹਿੰਦਾ ਹੈ । ਬਿਖੈ= ਵਿਕਾਰਾਂ ਦੇ ਸੁਆਦਾਂ ਵਿੱਚ । ਮਿਲੈਂ= ਮਿਲਦੇ ਹਨ । ਭਾਵਤੇ= ਮਨ ਚਾਹੇ, ਮਨ ਭਾਉਂਦੇ । ਤੌ= ਤਦ ਹੀ । ਮਾਨਹੁ= ਮੰਨੋ, ਜਾਣੋ, ਸਮਝੋ । ਠਗਤ ਹੈਂ= ਠੱਗਦੇ ਹਨ । ਯਾ ਤੈ= ਇਸ ਕਰਕੇ । ਸੋਂ= ਨਾਲ । ਆਨਦ= ਅਨੰਦ, ਸੁਆਦ । ਜਗਤ= ਦੁਨੀਆਂ, ਸੰਸਾਰ ।

Sri Satguru Jagjit Singh Ji eLibrary NamdhariElibrary@gmail.com

**ਅਰਥ** : (ਹੇ ਸਿੱਖ ! ਪ੍ਰਭੂ ਦੀ ਕਿਰਪਾ ਨਾਲ ਇਹ ਜੀਵ ਇਹਨਾਂ) ਅੱਖਾਂ ਨਾਲ ਦੇਖਦਾ ਹੈ, ਕੰਨਾਂ ਨਾਲ (ਕਈ ਤਰ੍ਹਾਂ ਦੀਆਂ ਗੱਲਾਂ-ਬਾਤਾਂ) ਸੁਣਦਾ ਹੈ, ਮੂੰਹ ਨਾਲ ਕਈ ਤਰ੍ਹਾਂ ਦੇ ਪਦਾਰਥ ਖਾਂਦਾ ਹੈ, ਇਸ ਚਮੜੀ (ਵਾਲੇ ਸਰੀਰ) 'ਤੇ ਚੰਦਨ ਆਦਿ ਸੁਗੰਧੀਆਂ ਮਲਦਾ ਹੈ ਅਤੇ ਰੰਗਾਂ ਰੰਗਾਂ ਦੇ ਕੱਪੜੇ ਪਾਉਣ ਨਾਲ ਸਰੀਰ ਬੜਾ ਸੋਹਣਾ ਲੱਗਦਾ ਹੈ ।

ਹੱਥਾਂ ਨਾਲ ਫੜਦਾ, ਪੈਰਾਂ ਨਾਲ ਤੁਰਦਾ ਹੈ (ਇਸ ਨੂੰ ਚਾਹੀਦਾ ਹੈ ਕਿ) ਉਸੇ (ਪਰਮਾਤਮਾ) ਨੂੰ ਦਿਲ ਵਿੱਚ ਵਸਾਉਣਾ ਕਰੇ (ਜਿਸ ਦੀ ਮੇਹਰ ਨਾਲ) ਸੁਖਾਂ ਵਿੱਚ ਰਹੀਦਾ (ਵਸੀਦਾ) ਹੈ ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਕਿ ਦੁਨਿਆਵੀ ਮਨ ਭਾਉਂਦੇ ਵਿਸ਼ੇ ਵੀ ਇਸ ਨੂੰ ਮਿਲਦੇ ਹਨ, ਇਹ ਉਨ੍ਹਾਂ ਵਿਸ਼ੇ-ਸੁਖਾਂ ਦੇ ਪਿੱਛੇ ਦੌੜਦਾ ਹੋਇਆ, ਇੰਜ ਲੱਗਦਾ ਹੈ, ਜਿਵੇਂ ਵਿਸ਼ੇ-ਸੁਖ ਇਸ ਨੂੰ ਠੱਗ ਰਹੇ ਹੋਣ ।

ਹੇ ਸਿੱਖ ! ਅਨੰਦ ਸਰੂਪ ਪਰਮਾਤਮਾ ਦਾ ਅਨੰਦ ਸਦਾ ਵਾਸਤੇ ਹੈ, ਇਹ ਦੁਨਿਆਵੀ ਵਿਸ਼ੇ-ਸੁਖਾਂ ਦਾ ਸੁਆਦ ਹਮੇਸ਼ਾਂ ਰਹਿਣ ਵਾਲਾ ਨਹੀਂ ਹੈ; ਇਸ ਕਰਕੇ ਮੈਨੂੰ ਤਾਂ ਪਰਮ ਆਤਮਾ ਵਿੱਚ ਜੁੜਨ ਦਾ ਬੜਾ ਹੀ ਸੁਆਦ ਆ ਰਿਹਾ ਹੈ ॥੧੬੧॥

ਅਦਵਤੀ ਦਾ ਭਾਵ ਦਸਦੇ ਹਨ :

**ਦੋਹਰਾ ॥**

**ਏਕ ਆਤਮਾ ਵਸਤ ਹੈ ਥਾਵਰ ਜੰਗਮ ਦੇਹ ।**
**ਜੈਸੇ ਮਣਕੇ ਮਾਲ ਕੇ ਏਕ ਸੂਤ ਗੁਨ ਲੇਹ ॥੧੬੨॥**

**ਪਦ ਅਰਥ** : ਵਸਤ= ਵਸਦਾ ਹੈ । ਥਾਵਰ (ਸਥਾਵਰ)= ਇਕੋ ਜਗ੍ਹਾ 'ਤੇ ਟਿਕੇ ਰਹਿਣ ਵਾਲੇ । ਜੰਗਮ= ਤੁਰਨ-ਫਿਰਨ ਵਾਲੇ ਜੀਵ । ਜੈਸੇ= ਜਿਵੇਂ । ਮਾਲ= ਮਾਲਾ । ਸੂਤ= ਸੂਤਰ, ਧਾਗਾ, ਡੋਰੀ । ਗੁਨ= ਵਿਚਾਰ ਕਰ ਲੈ । ਲੇਹ= ਲੈ ।

**ਅਰਥ** : ਹੇ ਸਿੱਖ ! ਜੜ੍ਹ ਤੇ ਚੇਤਨ ਦੋਨਾਂ ਵਿੱਚ ਇਕੋ ਆਤਮਾ ਹੀ ਵਾਸਾ ਕਰ ਰਹੀ ਹੈ । ਜਿਵੇਂ ਸਾਰੀ ਮਾਲਾ ਦੇ ਮਣਕਿਆਂ ਵਿੱਚ ਇਕੋ ਧਾਗਾ ਹੁੰਦਾ ਹੈ, ਇਸੇ ਤਰ੍ਹਾਂ ਸਾਰਿਆਂ ਸਰੀਰਾਂ ਵਿੱਚ ਵਾਹਿਗੁਰੂ ਦੀ ਸ਼ਕਤੀ ਵਰਤ ਰਹੀ ਹੈ ॥੧੬੨॥

ਅਖੰਡ ਦੀ ਵਿਆਖਿਆ

Sri Satguru Jagjit Singh Ji eLibrary NamdhariElibrary@gmail.com

ਸ੍ਵੈਯਾ ॥

ਨਾਹਿਨ ਜਾ ਕੋ ਸਜਾਤਿ ਕੋਊ
ਅਰੁ ਦੂਸਰੀ ਜਾਤਿ ਨ ਕੋਊ ਕਹਾਵੈ।
ਆਪਹਿ ਮਾਂਝ ਨ ਭੇਦ ਕਛੂ
ਸ੍ਰੁਤਿ ਨਾਸਕਾ ਪਾਨ ਰੁ ਪਾਇਨ ਧਾਵੈ।
ਰੰਗ ਨ ਰੂਪ ਨ ਵੇਦ ਕਹੈਂ
ਮਨ ਇੰਦ੍ਰਨ ਸੋਂ ਸੁਨਿ ਕੈਸੇ ਹੂੰ ਪਾਵੈ।
ਚੇਤਨ ਏਕ ਅਖੰਡ ਸ੍ਵਰੂਪ,
ਕਹੈ ਸੁਖ ਆਪ ਕੋ ਆਪ ਲਖਾਵੈ ॥੧੬੩॥

**ਪਦ ਅਰਥ :** ਨਾਹਿਨ= ਨਹੀਂ । ਜਾ ਕੋ= ਜਿਸ ਦਾ । ਸਜਾਤਿ= ਉਸੇ ਜ਼ਾਤੀ ਦਾ । ਅਰੁ= ਅਤੇ । ਕਹਾਵੈ= ਕਹਾਉਂਦਾ ਹੈ । ਮਾਂਝ= ਵਿੱਚ । ਭੇਦ= ਫ਼ਰਕ, ਵਖਰੇਵਾਂ । ਕਛੂ= ਥੋੜ੍ਹਾ ਜਿੰਨਾ । ਸ੍ਰੁਤਿ (ਸ਼੍ਰੁਤੀ)= ਕੰਨ । ਨਾਸਕਾ= ਨੱਕ । ਪਾਨ= ਹੱਥਾਂ ਨਾਲ । ਰੁ= ਅਤੇ । ਪਾਇਨ= ਪੈਰਾਂ ਨਾਲ । ਧਾਵੈ= ਦੌੜਨਾ । ਕਹੈਂ= ਕਹਿੰਦੇ । ਸੋਂ= ਨਾਲ । ਸੁਨਿ= ਸੁਣ ਕੇ । ਕੈਸੇ ਹੂੰ= ਕਿਸ ਤਰ੍ਹਾਂ, ਕਿਵੇਂ। ਚੇਤਨ (ਚੈਤੰਨ)= ਪਰਮਾਤਮਾ । ਸੁਖ= ਸੁਖਦੇਵ ਕਵੀ । ਆਪ ਕੋ= ਆਪਣੇ ਆਪ ਨੂੰ। ਲਖਾਵੈ= ਜਣਾਉਂਦਾ, ਸਮਝਦਾ।

**ਅਰਥ :** ਹੇ ਸਿੱਖ ! ਜਿਸ ਪਰਮਾਤਮਾ ਦੀ ਆਪਣੀ ਕੋਈ ਜ਼ਾਤੀ ਨਹੀਂ, ਜਾਂ ਉਹ ਕਿਸੇ ਹੋਰ ਦੂਸਰੀ ਜ਼ਾਤਿ ਦਾ ਵੀ ਨਹੀਂ ਅਖਵਾਉਂਦਾ ਹੈ ।

ਆਪੋ ਵਿੱਚ ਕੋਈ ਵਖਰੇਵਾਂ ਵੀ ਨਜ਼ਰ ਨਹੀਂ ਆਉਂਦਾ, ਨਾ ਉਸ ਦੇ ਕੰਨ, ਨਾ ਨੱਕ, ਨਾ ਨਾਸਕਾਂ ਅਤੇ ਨਾ ਹੀ ਉਸ ਦੇ ਹੱਥ ਹਨ, ਨਾ ਉਹ ਪੈਰਾਂ ਨਾਲ ਕਿਤੇ ਦੌੜ ਕੇ ਜਾਂਦਾ, ਨਾ ਕਿਸੇ ਪਾਸਿਓਂ ਤੁਰ ਕੇ ਆਉਂਦਾ ਹੈ ।

ਵੇਦ ਵੀ ਜਿਸ ਦਾ ਕੋਈ ਰੰਗ ਰੂਪ ਨਹੀਂ ਦਸਦੇ; ਮਨ ਕਰਮ ਜਾਂ ਗਿਆਨ ਇੰਦਰਿਆਂ ਅਤੇ (ਕੰਨਾਂ ਨਾਲ) ਕਿਵੇਂ ਸੁਣਿਆਂ ਤੇ (ਹੱਥਾਂ ਨਾਲ) ਕਿਸ ਤਰ੍ਹਾਂ ਪਕੜ ਵਿੱਚ ਆ ਸਕਦਾ ਹੈ ?

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਕਿ ਉਹ ਪਰਮਾਤਮਾ ਸਦਾ ਇਕ ਰਸ ਅਖੰਡ ਸਰੂਪ ਹੈ, ਆਪਣੇ ਵਜੂਦ ਨੂੰ ਉਹ ਆਪ ਹੀ ਜਾਣਦਾ ਹੈ ॥੧੬੩॥

Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ ਦੀ ਅਚੱਲਤਾ ਦਾ ਜ਼ਿਕਰ ਕਰਦੇ ਹਨ :

ਦੋਹਰਾ ॥

ਦੇਹ ਹੋਤ ਅਰੁ ਮਿਟਤ ਹੈ ਤਾਂ ਤੇ ਚੰਚਲ ਜਾਨੁ ।
ਜਨਮ ਮ੍ਰਿਤਯੁ ਜਾਂ ਕੇ ਨਹੀਂ ਆਤਮ ਅਚੱਲ ਬਖਾਨੁ ॥੧੬੪॥

ਪਦ ਅਰਥ : ਦੇਹ= ਸਰੀਰ । ਹੋਤ= (ਪੈਦਾ) ਹੁੰਦਾ ਹੈ । ਅਰੁ= ਅਤੇ । ਮਿਟਤ ਹੈ= ਮਿਟ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ । ਤਾਂ ਤੇ= ਇਸ ਵਾਸਤੇ । ਚੰਚਲ= (ਸੰ. ਚੰਚ) ਕੁੱਦਣਾ, ਹਿੱਲਣਾ, ਤੁਰਨਾ-ਫਿਰਨਾ, ਜੋ ਇਕ ਜਗ੍ਹਾ ਟਿਕ ਕੇ ਬੈਠ ਨਾ ਸਕੇ, ਚਲਾਇਮਾਨ । ਜਾਨੁ= ਸਮਝ । ਮ੍ਰਿਤਯੁ= ਮੌਤ । ਬਖਾਨੁ= ਕਿਹਾ ।

ਅਰਥ : ਹੇ ਸਿੱਖ ! ਇਹ ਸਰੀਰ ਜੰਮਦਾ ਤੇ ਮਰਦਾ ਹੈ, ਇਸ ਕਰਕੇ ਇਸ ਨੂੰ ਆਉਣ ਜਾਣ ਵਾਲਾ ਮੰਨ ਲੈ । ਜਿਸ ਆਤਮਾ ਵਿਚ ਜਨਮ ਤੇ ਮੌਤ ਨਹੀਂ, ਉਸ ਆਤਮਾ ਨੂੰ ਪੱਕੀ ਕਹਿੰਦੇ ਹਨ ॥੧੬੪॥

ਆਤਮਾ ਦੀ ਬੇਅੰਤਤਾ ਦਸਦੇ ਹਨ :

ਕਬਿੱਤ ॥

ਪ੍ਰਥਮਹਿ ਮਾਯਾ ਮੈ ਪ੍ਰਵਿਸ਼ਟ ਹ੍ਵੈ ਅਕਾਸ਼ ਵਾਯੂ
ਤੇਜ ਨੀਰ ਪ੍ਰਿਥਵੀ ਮੈ ਬਯਾਪਕ ਗਨੰਤ ਹੈ।
ਥਿਰ ਚਰ ਜੀਵ ਜਿਤੇ ਜਗ ਮੈ ਜਗਮਗਾਤ
ਸਭ ਤਾਹੂ ਮੈ ਪ੍ਰਗਟ ਏਕ ਚੇਤਨ ਭਨੰਤ ਹੈ।
ਜੈਸੇ ਘਟ ਮਟ ਮਧਿ ਪਹਿਲੇ ਅਕਾਸ਼ ਥਿਰ,
ਤੈਸੇ ਘਟ ਮਟ ਮਧਿ ਪਹਿਲੇ ਮਨੰਤ ਹੈ।
ਰੂਪ ਹੈ ਅਨੰਤ ਜਾਂ ਕੀ ਮਹਿਮਾ ਅਨੰਤ ਅਰੁ
ਆਦਿ ਹੈ ਨ ਅੰਤ ਤਾਂ ਤੇ ਆਤਮਾ ਅਨੰਤ ਹੈ ॥੧੬੫॥

ਪਦ ਅਰਥ : ਪ੍ਰਥਮਹਿ= ਸਭ ਤੋਂ ਪਹਿਲਾਂ । ਮੈ= ਵਿੱਚ । ਪ੍ਰਵਿਸ਼ਟ= ਪਰਵੇਸ਼ ਕਰਨਾ, ਅੰਦਰ ਜਾਣਾ । ਹ੍ਵੈ= ਹੋ ਕੇ । ਵਾਯੂ= ਹਵਾ । ਤੇਜ= ਅੱਗ। ਨੀਰ= ਪਾਣੀ । ਪ੍ਰਿਥਵੀ= ਧਰਤੀ । ਬਯਾਪਕ= ਭਰਪੂਰ । ਗਨੰਤ= ਗਿਣਦੇ ਹਨ । ਥਿਰ (ਸਥਿਰ)= ਟਿਕਿਆ ਹੋਇਆ । ਚਰ= ਤੁਰਨ-ਫਿਰਨ ਵਾਲਾ ।

Sri Satguru Jagjit Singh Ji eLibrary NamdhariElibrary@gmail.com

ਜਗਮਗਾਤ= ਪ੍ਰਕਾਸ਼ਦੇ, ਚਮਕਦੇ ਹਨ । ਭਨੰਤ= ਗਿਣਦੇ ਹਨ । ਘਟ= ਘੜਾ । ਮਟ (ਮੱਠ)= ਜੋਗੀਆਂ ਦੇ ਰਹਿਣ ਦੇ ਟਿਕਾਣੇ । ਮਧਿ= ਵਿੱਚ । ਮਨੰਤ= ਮੰਨਦੇ ਹਨ । ਅਨੰਤ= ਬਿਅੰਤ । ਮਹਿਮਾ= ਵਡਿਆਈ । ਅਰੁ= ਅਤੇ। ਆਦਿ= ਸ਼ੁਰੂਆਤ, ਸੰਸਾਰ ਕਦੋਂ ਬਣਿਆ ਸੀ ਇਸ ਬਾਰੇ ਕਿਸੇ ਨੂੰ ਕੁਝ ਨਹੀਂ ਪਤਾ । ਅੰਤ= ਅਖ਼ੀਰ । ਤਾਂ ਤੇ= ਇਸ ਵਾਸਤੇ । ਅਨੰਤ= ਅੰਤ ਰਹਿਤ, ਬੇਅੰਤ ।

ਅਰਥ : ਪਰਮਾਤਮਾ ਨੇ ਪਹਿਲੇ ਮਾਇਆ ਵਿੱਚ ਪਰਵੇਸ਼ ਕਰ ਕੇ ਧਰਤੀ, ਪਾਣੀ, ਅੱਗ, ਹਵਾ ਤੇ ਅਕਾਸ਼ (ਸਭ) ਵਿੱਚ (ਆਪਣੇ ਆਪ ਨੂੰ) ਭਰਪੂਰ ਗਿਣਾਉਣਾ ਕੀਤਾ ।

ਇਕ ਥਾਂ 'ਤੇ ਰਹਿਣ ਵਾਲੇ ਤੇ ਵਿਚਰਨ ਵਾਲੇ ਭਰਪੂਰ ਜਗਤ ਵਿੱਚ ਜੀਵ ਹਨ, ਇਨ੍ਹਾਂ ਸਾਰਿਆਂ ਅੰਦਰ ਪਰਮਾਤਮਾ ਦੀ ਚੇਤਨ ਸੱਤਾ ਕੰਮ ਕਰ ਰਹੀ ।

ਕਹਿੰਦੇ ਹਨ, ਜਿਵੇਂ ਘੜੇ ਤੇ (ਜੋਗੀਆਂ ਦੇ) ਮੱਠਾਂ (ਮਕਾਨਾਂ) ਵਿੱਚ ਅਕਾਸ਼ ਇਕੋ ਜਿਹਾ ਭਰਪੂਰ ਹੈ, ਇੰਜ ਜੋ ਇਨ੍ਹਾਂ ਦੇ ਬਣਨ ਤੋਂ ਪਹਿਲਾਂ ਵੀ ਸੀ, ਇਨ੍ਹਾਂ ਦੇ ਟੁੱਟਣ ਤੋਂ ਬਾਅਦ ਵਿੱਚ ਰਹੇਗਾ, ਮੰਨਿਆਂ ਜਾਂਦਾ ਹੈ ।

ਪਰਮਾਤਮਾ ਖੁਦ ਬਿਅੰਤ ਸਰੂਪ ਹੈ, ਜਿਸ ਦੀਆਂ ਸਿਫ਼ਤਾਂ ਬੇਓੜਕ ਹਨ ਅਤੇ ਨਾ ਕਿਸੇ ਨੂੰ ਉਸ ਦੀ ਸ਼ੁਰੂਆਤ ਦਾ ਪਤਾ ਲੱਗਾ, ਨਾ ਹੀ ਅਖੀਰ ਦਾ; ਇਸ ਵਾਸਤੇ ਇਹੋ ਕਹਿਣਾ ਬਣਦਾ ਹੈ ਕਿ ਉਹ ਪਰਮ ਆਤਮਾ ਅੰਤ ਰਹਿਤ ਹੈ ॥੧੬੫॥

ਆਤਮਾ ਖੁਦ ਪ੍ਰਕਾਸ਼ ਸਰੂਪ ਹੈ :

## ਕਬਿੱਤ ॥

ਔਰ ਵਸਤੁ ਚਾਹੀਯੇ ਤੌ ਦੀਪਕ ਪ੍ਰਕਾਸ਼ਤ ਹੈ,
ਦੀਪਕ ਕੇ ਚਾਹਬੇ ਕੋ ਦੀਪਕ ਨ ਚਾਹੀਏ।
ਔਰ ਸਭ ਦੇਖਬੇ ਕੋ ਆਂਖ ਸੁਖਦੇਵ ਜੈਸੇ,
ਆਂਖਨ ਕੇ ਦੇਖਬੇ ਕੋ ਕੌਨ ਅਵਿਗਾਹੀਏ।
ਰਵਿ ਕੋ ਪ੍ਰਕਾਸ਼ ਪਾਇ ਸਭ ਕੋ ਪ੍ਰਕਾਸ਼ ਹੋਤ,
ਰਵਿ ਮੈ ਪ੍ਰਕਾਸ਼ ਜੈਸੇ ਸਵਤੇ ਹੀ ਸਰਾਹੀਏ।

Sri Satguru Jagjit Singh Ji eLibrary NamdhariElibrary@gmail.com

ਅਗਨਿ ਮੈ ਦਾਹਕ ਸ਼ਕਤਿ ਜੈਸੇ ਆਗ ਹੀ ਤੇ,
ਤੈਸੇ ਸ੍ਵਯੰ ਪ੍ਰਕਾਸ਼ ਏਕ ਆਤਮਾ ਬਤਾਈਏ ॥੧੬੬॥

ਪਦ ਅਰਥ : ਔਰ= ਹੋਰਨਾਂ । ਵਸਤੁ= ਚੀਜ਼ਾਂ, ਵਸਤੂਆਂ । ਤੌ= ਤਾਂ । ਦੀਪਕ= ਦੀਵਾ । ਪ੍ਰਕਾਸ਼ਤ= ਚਾਨਣ ਕਰਦਾ ਹੈ । ਦੀਪਕ= ਰੌਸ਼ਨੀ । ਚਾਹੀਏ= ਚਾਹੁਣ 'ਤੇ ਵੀ । ਕੌ= ਨੂੰ । ਦੇਖਬੇ= ਦੇਖਣ ਵਾਸਤੇ । ਆਂਖ= ਅੱਖਾਂ। ਅਵਿਗਾਹੀਏ= ਚਾਹੀਦਾ ਹੈ । ਰਵਿ= ਸੂਰਜ । ਪ੍ਰਕਾਸ਼= ਚਾਨਣ, ਰੌਸ਼ਨੀ । ਹੋਤ= ਹੁੰਦਾ । ਸਵਤੇ= ਸੂਰਜ ਨੂੰ । ਸਰਾਹੀਏ= ਸਲਾਹੀਦਾ ਹੈ । ਮੈ= ਵਿੱਚ । ਦਾਹਕ= ਸਾੜ, ਸਾੜਨ ਦੀ । ਸ਼ਕਤੀ= ਸ਼ਕਤੀ, ਸਮਰੱਥਾ । ਤੇ= ਕਰਕੇ । ਸ੍ਵਯੰ= ਖੁਦ, ਆਪਣੇ ਆਪ ਤੋਂ। ਬਤਾਈਏ= ਦੱਸੀਦਾ ਹੈ ।

ਅਰਥ : ਹੋਰ-ਹੋਰ ਚੀਜ਼-ਵਸਤੂਆਂ ਦੀ (ਜੇ ਕਰ ਘਰ ਵਿੱਚੋਂ) ਖੋਜ-ਭਾਲ ਕਰਨੀ ਹੋਵੇ ਤਾਂ ਦੀਵਾ ਜਗਾਉਣ ਦੀ ਲੋੜ ਪੈਂਦੀ ਹੈ ਪਰ ਕੇਵਲ ਦੀਵੇ ਦਾ ਨਾਮ ਲੈਣ ਨਾਲ ਹੀ (ਘਰ ਵਿੱਚ) ਰੌਸ਼ਨੀ ਨਹੀਂ ਹੁੰਦੀ ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ : ਹੋਰਨਾਂ ਦੇ ਰੰਗ-ਰੂਪ ਦੇਖਣ ਵਾਸਤੇ ਅੱਖਾਂ ਦੀ ਲੋੜ ਪੈਂਦੀ ਹੈ ਪਰ ਆਪਣੀਆਂ ਹੀ ਅੱਖਾਂ ਨੂੰ ਦੇਖਣ ਲਈ ਕਿਹੜੀ ਅੱਖ ਚਾਹੀਦੀ ਹੈ ?

ਜਿਵੇਂ ਸੂਰਜ ਦੇ ਚਾਨਣ ਕਰਕੇ ਸਾਰੇ ਜਹਾਨ ਵਿੱਚ ਲੋਅ ਹੋ ਜਾਂਦੀ ਹੈ ਤੇ ਸੂਰਜ ਵਿੱਚ ਰੌਸ਼ਨੀ ਵਾਸਤੇ ਮਹਾਂ ਸੂਰਜ (ਪਰਮਾਤਮਾ) ਦੀ ਸਿਫ਼ਤ ਕਰਨੀ ਬਣਦੀ ਹੈ ।

ਜਿਵੇਂ ਅੱਗ ਵਿੱਚ ਸਾੜਨ ਦੀ ਸਮਰੱਥਾ ਤਾਂ ਉਹਦੇ ਆਪਣੇ ਆਪ ਵਿੱਚ ਹੀ ਹੁੰਦੀ ਹੈ, ਇਸੇ ਤਰ੍ਹਾਂ ਉਹ ਪਰਮ ਸ਼ਕਤੀਮਾਨ ਆਪਣੇ ਆਪ ਤੋਂ ਖੁਦ ਹੀ ਪ੍ਰਕਾਸ਼ ਸਰੂਪ ਹੈ ॥੧੬੬॥

ਪਰਮੇਸ਼ਰ ਦੀ ਅਚੱਲਤਾ ਬਿਆਨ ਕਰਦੇ ਹਨ :

## ਦੋਹਰਾ ॥

ਜਾ ਕੇ ਨਾਹਿ ਵਿਕਾਰ ਕਛੁ, ਰਹਤ ਕੂਟ ਵਤ ਨਿੱਤ ।
ਸੋ ਕੂਟਸਥ ਕਹਾਵਈ ਸਮਝਿ ਦੇਖਿ ਸਿੱਖ ਚਿੱਤਿ ॥੧੬੭॥

ਪਦ ਅਰਥ : ਜਾ ਕੇ= ਜਿਸ ਦੇ । ਵਿਕਾਰ= ਐਬ, ਦੋਸ਼ । ਕੂਟ= ਪਹਾੜ। ਵਤ= ਵਰਗਾ, ਸਮਾਨ । ਸੋ= ਉਹ । ਕਹਾਵਈ= ਕਹਾਉਂਦਾ ਹੈ ।

Sri Satguru Jagjit Singh Ji eLibrary NamdhariElibrary@gmail.com

ਚਿੱਤਿ= ਦਿਲ ਵਿੱਚ ।

ਅਰਥ : ਹੇ ਸਿੱਖ! ਉਹ ਪਰਮੇਸ਼ਰ ਹਮੇਸ਼ਾਂ ਪਹਾੜ ਵਾਂਗ ਅਹਿੱਲ ਤੇ ਮਜ਼ਬੂਤ ਰਹਿੰਦਾ ਹੈ, ਉਸ ਨੂੰ ਕੋਈ ਹਿਲਾ-ਭੁਲਾ ਨਹੀਂ ਸਕਦਾ ਅਤੇ ਉਸ ਸਰੂਪ ਵਿੱਚ ਕੋਈ ਵੀ ਐਬ ਨਹੀਂ । ਤੂੰ ਇਸ ਗੱਲ ਨੂੰ ਦਿਲ ਵਿੱਚ ਚੰਗੀ ਤਰ੍ਹਾਂ ਸੋਚ-ਸਮਝ ਲੈ ਅਤੇ ਅੱਖਾਂ ਨਾਲ ਤੱਕ ਵੀ ਲੈ ਉਹ (ਪਰਮਾਤਮਾ) ਆਪਣੇ ਆਪ ਨੂੰ ਪਹਾੜ ਵਰਗਾ ਅਡੋਲ ਅਖਵਾਉਂਦਾ ਹੈ ॥੧੬੭॥

ਇਸ ਦੋਹਰੇ ਵਿੱਚ ਪਰਮਾਤਮਾ ਨੂੰ ਅਜਨਮਾ ਦਰਸਾਉਂਦੇ ਹਨ :

### ਦੋਹਰਾ ॥

**ਘਟ ਕੋ ਕਾਰਨ ਮ੍ਰਿਤਕਾ ਬ੍ਰਹਮ ਜਗਤ ਕੋ ਜਾਨ।**
**ਆਦਿ ਰਹਿਤ ਕਾਰਨ ਰਹਿਤ ਅਜ ਕਰਿ ਤਾਹਿ ਬਖਾਨ ॥੧੬੮॥**

ਪਦ ਅਰਥ : ਘਟ= ਘੜਾ । ਕੋ= ਦਾ । ਕਾਰਨ= ਸਬੱਬ ! ਮ੍ਰਿਤਕਾ= ਮਿੱਟੀ । ਕੋ= ਨੂੰ । ਜਾਨ= ਜਾਣਨਾ ਕਰ । ਆਦਿ= ਮੁੱਢ । ਕਾਰਨ= ਸ੍ਰਿਸ਼ਟੀ ਦੇ ਪੰਜ ਤੱਤ ਕਾਰਨ ਹਨ । ਅਜ= ਅਜਨਮਾ, ਜਨਮ ਰਹਿਤ, ਜਿਸ ਨੇ ਕਦੇ ਜਨਮ ਨਹੀਂ ਲਿਆ । ਤਾਹਿ= ਉਸ ਨੂੰ ।

ਅਰਥ : ਹੇ ਸਿੱਖ ! ਜਿਵੇਂ ਘੜੇ ਦਾ ਨਮਿੱਤ ਕਾਰਨ ਮਿੱਟੀ ਹੁੰਦੀ ਹੈ, ਇਸੇ ਤਰ੍ਹਾਂ ਇਸ ਜਗਤ ਦਾ ਬਨਾਉਣ ਦਾ ਨਮਿੱਤ ਕਾਰਨ ਵੀ ਪਰਮਾਤਮਾ ਹੈ । ਜੋ ਮੁੱਢ ਤੋਂ ਬਿਨਾਂ, (ਅੱਗ, ਮਿੱਟੀ, ਪਾਣੀ ਤੇ ਹਵਾ ਆਦਿ) ਤੱਤਾਂ ਤੋਂ ਰਹਿਤ ਹੈ, ਓਸੇ ਨੂੰ ਅਜਨਮਾ ਕਹਿੰਦੇ ਹਨ ॥੧੬੮॥

ਉਸ ਪਰਮਾਤਮਾ ਨੂੰ ਕ੍ਰਿਯਾ ਰਹਿਤ ਦਸਦੇ ਹਨ :

### ਦੋਹਰਾ ॥

**ਆਤਮ ਹੈ ਅਕ੍ਰਿਯ ਸਦਾ ਦੇਹ ਕ੍ਰਿਯਾ ਵਹੁ ਰੂਪ।**
**ਜੈਸੇ ਦੀਪ ਪ੍ਰਕਾਸ਼ ਤੇ ਖੇਲਤ ਜੁਆਰੀ ਜੂਪ ॥੧੬੯॥**

ਪਦ ਅਰਥ : ਅਕ੍ਰਿਯ= ਕਿਰਿਆ, ਕੰਮਕਾਰ ਰਹਿਤ । ਕ੍ਰਿਯਾ= ਕੰਮ । ਵਹੁ= ਉਹ । ਰੂਪ= ਸਰੀਰ । ਦੀਪ= ਦੀਵਾ । ਤੇ= ਨਾਲ । ਖੇਲਤ= ਖੇਡਦੇ ਹਨ। ਜੂਪ= ਜੂਆ।

ਅਰਥ : ਉਹ ਪਰਮ ਆਤਮਾ ਪ੍ਰਭੂ, ਜ਼ਾਹਿਰਾ ਤੌਰ 'ਤੇ ਕੋਈ ਕੰਮ ਨਹੀਂ ਕਰਦਾ, ਕਿਉਂਕਿ ਉਸ ਦਾ ਸਰੀਰ ਹੀ ਨਹੀਂ, ਕੰਮ ਸਿਰਫ਼ ਸਰੀਰ ਨਾਲ ਹੀ

Sri Satguru Jagjit Singh Ji eLibrary NamdhariElibrary@gmail.com

ਹੁੰਦੇ ਹਨ, ਇਹ ਜੋ ਉਸ ਦਾ ਬਣਾਇਆ ਹੋਇਆ ਸਰੀਰ ਦਿਸਦਾ ਹੈ, ਇਹੋ ਸਰੀਰ ਹੀ ਸਾਰੇ ਕੰਮ-ਕਾਰ ਕਰਦਾ ਨਜ਼ਰ ਆਉਂਦਾ ਹੈ। ਜਿਵੇਂ ਦੀਵੇ ਦੇ ਚਾਨਣ ਵਿੱਚ ਜੁਆਰੀਏ ਜੂਆ ਖੇਡਦੇ ਹਨ (ਇਸੇ ਤਰ੍ਹਾਂ ਇਹ ਪੰਜ ਭੌਤਕ ਦੇਹ ਵਿੱਚ ਸਾਰੇ ਕਰਮ ਤੇ ਗਿਆਨ ਇੰਦਰੇ ਆਪੋ ਆਪਣੀ ਕਿਰਿਆ ਵਿੱਚ ਜਾਂਦੇ ਹਨ) ॥੧੬੯॥

### ਦੋਹਰਾ ॥

ਵਿਖਜ ਬੁਧਿ ਪਾਤ੍ਰ ਨਚੈ ਅਹੰਕਾਰ ਢਿਗ ਭੂਪ।
ਇੰਦ੍ਰੀ ਤਾਲ ਮ੍ਰਿਦੰਗ ਯੁਤ ਆਤਮ ਦੀਪਕ ਰੂਪ ॥੧੭੦॥

**ਪਦ ਅਰਥ :** ਵਿਖਜ= ਵਿਸ਼ੇ-ਵਿਕਾਰ, ਐਬ। ਪਾਤ੍ਰ= ਡਰਾਮੇ ਵਿੱਚ ਹਿੱਸਾ ਲੈਣ ਵਾਲੇ ਨਾਇਕ ਤੇ ਨਾਇਕਾ, ਕਲਾਕਾਰ। ਨਚੈ= ਨੱਚਦੀ ਹੈ। ਤਾਲ= ਕੈਂਸੀਆਂ। ਮ੍ਰਿਦੰਗ= ਢੋਲਕੀ। ਯੁਤ= ਸਮੇਤ, ਨਾਲ। ਰੂਪ= ਪ੍ਰਕਾਸ਼।

**ਅਰਥ :** ਵਿਕਾਰੀ ਬੁੱਧੀ ਨੱਚਣ ਵਾਲੀ ਵੇਸਵਾ ਹੈ, ਹੰਕਾਰ ਰਾਜਾ ਹੈ, ਇਸ ਹੰਕਾਰ-ਰਾਜੇ ਦੇ ਦਰਬਾਰ ਵਿੱਚ ਨੱਚ ਰਹੀ ਹੈ ਤੇ ਹੰਕਾਰ-ਰਾਜਾ ਦੇਖ ਰਿਹਾ ਹੈ। ਕਰਮ ਤੇ ਗਿਆਨ ਇੰਦਰੇ ਢੋਲਕੀਆਂ ਤੇ ਕੈਂਸੀਆਂ ਨਾਲ ਬੈਠੇ ਹਨ, ਆਤਮਾ ਰੂਪ ਦੀਵਾ ਚਾਨਣ ਕਰ ਰਿਹਾ ਹੈ ॥੧੭੦॥

ਬ੍ਰਹਮ ਦਾ ਸਰੂਪ ਬਿਆਨ ਕਰਦੇ ਹਨ :

### ਕਬਿੱਤ ॥

ਸੇਸ ਕੇ ਸਹੰਸ੍ਰ ਮੁਖ ਜੀਭ ਦ੍ਵੈ ਸਹੰਸ੍ਰ,
ਤਾਂ ਤੇ ਨਏ ਨਏ ਨਾਮ ਨਿੱਤ ਲੇਤ ਰਹੀਯਤ ਹੈ।
ਏਕ ਹੈ ਬ੍ਰਹਮੰਡ ਤਾਂ ਕੋ ਪਾਵਤ ਨ ਪਾਰ ਕੋਊ,
ਐਸੇ ਐਸੇ ਕੋਟਿ ਕੋਟਿ ਰੋਮ ਲਹੀਯਤ ਹੈ।
ਕਹੈ ਸੁਖਦੇਵ ਏਕ ਅਦ੍ਵੈ ਪੁਰਖ ਜਾ ਸੋਂ,
ਨੇਤਿ ਨੇਤਿ ਕਹੈਂ ਨ ਪ੍ਰਮਾਨ* ਗਹੀਯਤ ਹੈ।
ਸਤ ਚਿੱਤ ਆਨਦ ਸ੍ਵਰੂਪ ਅਵਿਨਾਸੀ,

* ਪ੍ਰਮਾਣ : ਪ੍ਰਤਖ, ਅਨੁਮਾਨ, ਉਪਮਾਨ, ਸ਼ਬਦ, ਅਰਥਾਪੱਤਿ, ਅਨੁਪਲਬਧੀ, ਸੰਭਵ ਅਤੇ ਐਤਿਹਜ ਪ੍ਰਮਾਣ। (ਵਿਸਥਾਰ ਲਈ ਦੇਖੋ, ਇਸੇ ਪੁਸਤਕ ਦਾ ਪੰਨਾ ੧੬)

Sri Satguru Jagjit Singh Ji eLibrary NamdhariElibrary@gmail.com

ਪਰਿਪੂਰਨ ਪ੍ਰਗਟ ਪਾਰਬ੍ਰਹਮ ਕਹੀਯਤ ਹੈ ॥੧੭੧॥

**ਪਦ ਅਰਥ :** ਸੇਸ= ਸ਼ੇਸ਼ਨਾਗ । ਸਹੰਸ੍ਰ= ਹਜ਼ਾਰ । ਦ੍ਵੈ= ਦੋ, ਸ਼ੇਸ਼ਨਾਗ ਦਾ ਇਕ ਹਜ਼ਾਰ ਸਿਰ ਤੇ ਦੋ ਹਜ਼ਾਰ ਜੀਭ ਦੱਸੀਦੀ ਹੈ । ਤਾਂ ਤੇ= ਇਸ ਵਾਸਤੇ, ਇਸ ਕਰਕੇ । ਨਿੱਤ= ਰੋਜ਼ । ਰਹੀਯਤ= ਰਹਿੰਦਾ ਹੈ । ਬ੍ਰਹਮੰਡ= ਸੰਸਾਰ । ਤਾ ਕੈ= ਉਸ ਦਾ । ਐਸੇ ਐਸੇ= ਐਹੋ ਜਿਹੇ । ਰੋਮ= ਵਾਲ । ਲਹੀਯਤ= ਲਖੇ, ਜਾਣੇ ਜਾਂਦੇ ਹਨ । ਅਦੈਵ (ਅਦੇਵ)= ਜਿਸ ਦਾ ਕੋਈ (ਦੇਵ) ਪੂਜਯ (ਗੁਰੂ) ਨਹੀਂ ਹੈ, ਜੋ ਕਿਸੇ ਦੀ ਉਪਾਸ਼ਨਾ ਭਗਤੀ ਨਹੀਂ ਕਰਦਾ । ਜਾ ਸੋਂ= ਜਿਸ ਨਾਲ । ਨੇਤਿ ਨੇਤਿ= ਨ-ਇਤਿ ਨ-ਇਤਿ । ਉਹ ਪਰਮ ਆਤਮਾ ਨਾ ਸਰੀਰ ਹੈ, ਨਾ ਉਹ ਸਵਾਸ ਹੈ । ਨੇਤਿ ਨੇਤਿ ਕਥੰਤਿ ਬੇਦਾ॥ (ਸਲੋਕ ਸਹਸਕ੍ਰਿਤੀ, ਅੰਗ ੧੩੫੭) । ਕਹੈਂ= ਕਹਿੰਦੇ ਹਨ । ਪ੍ਰਮਾਨ (ਪ੍ਰਮਾਣ), ਉਪਮਾ ਸਦਰਸਤਾ । ਗਹੀਯਤ= ਪਕੜੀ ਜਾਂਦੀ । ਕਹੀਯਤ= ਆਖਿਆ ਜਾਂਦਾ ਹੈ ।

**ਅਰਥ :** ਸ਼ੇਸ਼ਨਾਗ, ਜਿਸ ਦਾ ਇਕ ਹਜ਼ਾਰ ਮੂੰਹ ਤੇ ਦੋ ਹਜ਼ਾਰ ਜੀਭ ਹੈ, ਉਹ ਨਿੱਤ ਨਵੇਂ ਨਵੇਂ ਨਾਮ ਜਪਦਾ ਰਹਿੰਦਾ ਹੈ ।

(ਪਰਮਾਤਮਾ ਦੇ ਬਣਾਏ) ਇਸ ਸੰਸਾਰ ਦਾ ਪਾਰ-ਉਰਾਰ ਨਹੀਂ ਪਾਇਆ ਜਾਂਦਾ, ਉਸ ਦੇ ਇਕ ਰੋਮ (ਵਾਲ) ਵਿੱਚ ਐਹੋ ਜਿਹੇ ਕਰੋੜਾਂ ਬ੍ਰਹਮੰਡ ਜਾਣੇ ਜਾਂਦੇ ਹਨ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਇਕ ਪਰਮਾਤਮਾ ਹੀ ਅਜਿਹਾ ਹੈ ਜੋ ਕਿਸੇ ਦੀ ਉਪਾਸ਼ਨਾ-ਭਗਤੀ ਨਹੀਂ ਕਰਦਾ; ਬਾਕੀ ਸਾਰੇ ਜਿਸ ਨੂੰ ਬੇਅੰਤ ਬੇਅੰਤ ਹੀ ਕਹਿੰਦੇ ਹਨ; ਉਸ ਦੇ ਬਰਾਬਰ ਦੀ ਕਿਸੇ ਦੀ ਉਪਮਾ ਵੀ ਨਹੀਂ ਪਕੜੀ ਜਾਂਦੀ ।

ਸਤ ਚਿਤ ਅਨੰਦ ਸਰੂਪ ਪਰਮੇਸ਼ਰ ਵਿਨਾਸ਼ ਰਹਿਤ, ਉਸ ਨੂੰ ਸਭ ਜਗ੍ਹਾ ਭਰਪੂਰ ਆਖਿਆ ਜਾਂਦਾ ਹੈ ॥੧੭੧॥

## ਦੋਹਰਾ ॥

ਏ ਦ੍ਵਾਦਸ ਵਿਸਤਾਰ ਸੋਂ ਕਹੇ ਵਿਸੇਖਨ ਚਾਰੁ ।
ਐਸੇ ਜਾਨੋ ਆਪ ਕੋ ਇਹੈ ਵੇਦ ਕੋ ਸਾਰੁ ॥੧੭੨॥

**ਪਦ ਅਰਥ :** ਏ= ਇਹ । ਦ੍ਵਾਦਸ (ਦੋ+ਦਸ)= ਬਾਰਾਂ । ਵਿਸਤਾਰ= ਫੈਲਾਅ । ਸੋਂ= ਨਾਲ । ਕਹੇ= ਆਖੇ । ਚਾਰੁ= ਸੁੰਦਰ । ਐਸੇ= ਅਜਿਹੇ । ਇਹੈ=

Sri Satguru Jagjit Singh Ji eLibrary NamdhariElibrary@gmail.com

ਇਹੋ ਹੀ । ਕੋ= ਦਾ । ਸਾਰੁ= ਸਿੱਧਾਂਤ, ਨਿਚੋੜ ।

**ਅਰਥ :** ਹੇ ਸਿੱਖ! ਉਸ ਪਰਮ ਆਤਮਾ ਦੇ ਬੜੇ ਸੋਹਣੇ ਬਾਰਾਂ ਵਿਸ਼ੇਸ਼ਨ ਆਖੇ ਹਨ । ਇੰਜ ਹੀ ਤੂੰ ਆਪਣੇ ਆਤਮਾ ਨੂੰ (ਸਤ ਚਿਤ ਅਨੰਦ ਸਰੂਪ, ਦੁੱਖਾਂ ਕਲੇਸ਼ਾਂ ਤੋਂ ਮੁਕਤ) ਜਾਣਨਾ ਕਰ, ਵੇਦ ਦਾ ਇਹੋ ਹੀ ਸਿਧਾਂਤ ਹੈ ॥੧੭੨॥

ਸਿੱਖ ਵਲੋਂ ਬੇਨਤੀ :

**ਦੋਹਰਾ ॥**

**ਨਜਾਰੇ ਨਜਾਰੇ ਸਭ ਕਹੇ ਬਲ ਬਿਕ੍ਰਮ ਅਰੁ ਨਾਮ ।**
**ਰੂਪ ਕਹਾਂ ਹੈ ਬ੍ਰਹਮ ਕੋ ਲਹੋਂ ਗਜਾਨ ਕੋ ਧਾਮ ॥੧੭੩॥**

**ਪਦ ਅਰਥ :** ਨਜਾਰੇ= ਵੱਖ-ਵੱਖ । ਬਲ= ਤਾਕਤ । ਬਿਕ੍ਰਮ=ਉੱਦਮ, ਬਲ, ਤਾਕਤ, ਪੁਰਸ਼ਾਰਥ । ਅਰੁ= ਅਤੇ । ਕਹਾਂ= ਕਿੱਥੇ, ਕੀ ਹੈ । ਕੋ= ਦਾ। ਲਹੋਂ= ਲਖਾਂ, ਜਾਣਾ । ਧਾਮ= ਘਰ ।

**ਅਰਥ :** ਹੇ ਗੁਰੂ ਜੀ! (ਪਰਮਾਤਮਾ ਦੇ) ਨਾਮ ਅਤੇ ਉਸ ਦੀ ਤਾਕਤ ਬਾਰੇ ਤੁਸੀਂ ਵੱਖੋ-ਵੱਖ ਕਰ ਕੇ ਦੱਸ ਦਿੱਤੇ ਹਨ । ਉਸ ਪਰਮਾਤਮਾ ਦਾ ਸਰੂਪ ਕਿੱਥੇ ਅਤੇ ਕਿਹੋ ਜਿਹਾ ਹੈ, ਜਿਸ ਗਿਆਨ ਨੂੰ ਜਾਣ (ਸਮਝ) ਕਰ ਕੇ ਮੈਂ ਉਸ ਬ੍ਰਹਮ ਸਰੂਪ ਦੇ ਘਰ ਨੂੰ ਪ੍ਰਾਪਤ ਕਰਾਂ ॥੧੭੩॥

ਗੁਰੂ ਜੀ ਸਿੱਖ ਨੂੰ ਸਮਝਾਉਂਦੇ ਹਨ :

**ਦੋਹਰਾ ॥**

**ਅਪ੍ਰਮਾਨ ਅਦ੍ਵੈਤ ਹੈ ਅਰੁ ਚੈਤੰਨਜ ਸੁਭਾਇ।**
**ਮਨ ਇੰਦ੍ਰੀ ਗਹੁ ਸ਼ਕਤਿ ਨਹਿ ਕਜੋਂ ਕਰਿ ਵਰਨਜੋ ਜਾਇ ॥੧੭੪॥**

**ਪਦ ਅਰਥ :** ਅਪ੍ਰਮਾਨ= ਜਿਸ ਦੀ ਕਿਸੇ ਨਾਲ ਸਦਰਸਤਾ, ਬਰਾਬਰੀ ਨਹੀਂ ਕੀਤੀ ਜਾ ਸਕਦੀ । ਅਦ੍ਵੈਤ= ਈਰਖਾ, ਨਫ਼ਰਤ ਤੋਂ ਰਹਿਤ । ਅਰੁ= ਅਤੇ । ਚੈਤੰਨਜ= ਚੁਸਤੀ, ਫੁਰਤੀਲਾਪਨ । ਇੰਦ੍ਰੀ= ਇੰਦਰੇ । ਗਹੁ= ਪਕੜ। ਸ਼ਕਤਿ= ਤਾਕਤ। ਕਜੋਂ= ਕਿਵੇਂ । ਵਰਨਜੋ= ਬਿਆਨ ਕੀਤਾ ਜਾਵੇ, ਆਖਿਆ ਜਾਵੇ ।

**ਅਰਥ :** ਹੇ ਸਿੱਖ! ਉਹ ਅਨੰਦ ਸਰੂਪ ਪਰਮਾਤਮਾ ਕਿਸੇ ਪ੍ਰਮਾਣ ਦਾ ਮੁਥਾਜ ਨਹੀਂ, ਉਹ ਕਿਸੇ ਨਾਲ ਈਰਖਾ ਨਹੀਂ ਕਰਦਾ ਅਤੇ ਹਰ ਵਕਤ

Sri Satguru Jagjit Singh Ji eLibrary NamdhariElibrary@gmail.com

ਕੁਸਤੀ ਵਿੱਚ ਰਹਿੰਦਾ ਹੈ, ਸਾਵਧਾਨ ਰਹਿਣਾ ਉਸ ਦੀ ਆਦਤ ਬਣ ਚੁੱਕੀ ਹੈ। ਮਨ ਇੰਦ੍ਰੀਆਂ ਦੀ ਤਾਕਤ ਨਾਲ ਉਹ ਪਕੜ ਵਿੱਚ ਨਹੀਂ ਆਉਂਦਾ, ਉਸ ਦੇ ਸਰੂਪ ਨੂੰ ਕਿਸ ਢੰਗ ਨਾਲ ਬਿਆਨ ਕੀਤਾ ਜਾ ਸਕਦਾ ਹੈ ॥੧੭੪॥

ਕਬਿੱਤ ॥

ਕਾਨਨ ਕੋ ਨਾਦ ਨਾਹੀ ਜੀਭ ਕੋ ਸ੍ਵਾਦ ਨਾਹੀ
ਵਚਨ ਕੋ ਬਾਦ ਨਾਹੀ ਜੁਗਤਿ ਸੇ ਜੋ ਕਹੈ।
ਆਂਖ ਕੋ ਦਿਖਾਉ ਨਾਹੀ ਨਾਕ ਕੋ ਸੁੰਘਾਉ ਨਾਹੀ,
ਕਰ ਕੋ ਗਹਾਉ ਨਾਹੀ ਪਾਂਯ ਕੀ ਨ ਰੋਕ ਹੈ।
ਮਨ ਕਰਿ ਗਯਾਨ ਨਾਹੀ ਬੁੱਧਿ ਅਨੁਮਾਨ ਨਾਹੀ,
ਦੂਸਰੋ ਪ੍ਰਮਾਨ ਨਾਹੀ ਪ੍ਰਗਟ ਐਸੋ ਕੋ ਕਹੈ।
ਅਸੱਤ ਪ੍ਰਪੰਚ, ਕੈਸੇ ਸੱਤ ਪਹਿਚਾਨੇ ਆਪ,
ਆਪੇ ਸੁਖ ਜਾਨੇ, ਦੂਜੋ ਮਾਨੇ ਬਿਨ, ਕੋ ਕਹੈ ॥੧੭੫॥

**ਪਦ ਅਰਥ :** ਕਾਨਨ= ਕੰਨਾਂ। ਕੋ= ਦਾ। ਨਾਦ= ਅਵਾਜ਼। ਵਚਨ= ਬੋਲ, ਬਾਣੀ। ਬਾਦ= ਬਿਆਨ, ਕਥਨ, ਕਹਿਣਾ। ਜੁਗਤਿ= ਦਲੀਲ। ਸੇ= ਨਾਲ। ਕਹੈ= ਆਖਿਆ ਜਾਵੇ। ਆਂਖ= ਅੱਖਾਂ। ਦਿਖਾਉ= ਨਜ਼ਰ, ਦ੍ਰਿਸ਼ਟੀ। ਸੁੰਘਾਉ= ਸੁੰਘਣਾ, ਖੁਸ਼ਬੋ, ਬਾਸ਼ਨਾ। ਕਰ= ਹੱਥ। ਗਹਾਉ= ਪਕੜ। ਪਾਂਯ= ਪੈਰ। ਰੋਕ= ਅਟਕ ਪਾਉਣੀ। ਅਨੁਮਾਨ= ਕਿਸੇ ਚੀਜ਼ ਬਾਰੇ ਕਿਆਸ ਲਾਉਣਾ, ਜਿਵੇਂ ਧੂਏਂ ਤੋਂ ਅੱਗ ਦਾ ਅਨੁਮਾਨ, ਪੁੱਤਰ ਤੋਂ ਮਾਂ ਦਾ ਖ਼ਿਆਲ ਕਰਨਾ ਆਦਿ। ਪ੍ਰਗਟ= ਜ਼ਾਹਿਰਾ ਤੌਰ 'ਤੇ। ਐਸੋ= ਇੰਜ। ਕੋ ਕਹੈ= ਕੌਣ ਕਹਿ ਸਕਦਾ ਹੈ। ਅਸੱਤ= ਝੂਠਾ, ਨਾਸਵਾਨ। ਪ੍ਰਪੰਚ= ਸੰਸਾਰ। ਕੈਸੇ= ਕਿਵੇਂ। ਸੱਤ= ਸੱਚਾ। ਆਪੇ ਸੁਖ= ਆਪਣੇ ਸੁਖ ਨੂੰ। ਜਾਨੇ= ਜਾਣਦਾ ਹੈ। ਮਾਨੇ ਬਿਨ= ਬਿਨਾਂ ਮੰਨੇ। ਕੋ ਕਹੈ= ਕੋਈ ਕੀ ਕਹਿ ਸਕਦਾ ਹੈ।

**ਅਰਥ :** ਹੇ ਸਿੱਖ! ਉਹ ਪਰਮਾਤਮਾ ਸ਼ਬਦ ਨਹੀਂ, ਜੋ ਕੰਨਾਂ ਨਾਲ ਸੁਣਿਆ ਜਾ ਸਕੇ; ਉਹ ਜੀਭ ਦਾ ਸੁਆਦ ਨਹੀਂ, ਜਿਸ ਦਾ ਰਸ ਲਿਆ ਜਾਵੇ; ਉਹ ਬੋਲਾਂ ਦਾ ਮੁਥਾਜ਼ ਨਹੀਂ, ਜਿਸ ਨੂੰ ਜ਼ੁਬਾਨ ਬੋਲ ਕੇ ਦੱਸਿਆ ਜਾਵੇ।

ਉਹ ਅੱਖਾਂ ਦੀ ਨਜ਼ਰ ਨਹੀਂ, ਜਿਸ ਨੂੰ ਇਨ੍ਹਾਂ ਅੱਖਾਂ ਨਾਲ ਦੇਖਿਆ ਜਾ

Sri Satguru Jagjit Singh Ji eLibrary NamdhariElibrary@gmail.com

ਸਕੇ, ਉਹ ਕੋਈ ਖੁਸ਼ਬੋ ਨਹੀਂ, ਜਿਸ ਨੂੰ ਨੱਕ ਨਾਲ ਸੁੰਘਿਆ ਜਾ ਸਕੇ; ਉਹ ਆਤਮਾ ਕੋਈ ਦਿਸਣ ਵਾਲੀ ਵਸਤੂ ਨਹੀਂ, ਜਿਸ ਨੂੰ ਇਨ੍ਹਾਂ ਹੱਥਾਂ ਨਾਲ ਫੜਿਆ ਜਾ ਸਕੇ; ਉਹ ਪਰਮ ਆਤਮਾ ਕੋਈ ਮੰਜ਼ਲ ਨਹੀਂ ਜਿਸ ਤੱਕ ਇਨ੍ਹਾਂ ਪੈਰਾਂ ਨਾਲ ਚੱਲ ਕੇ ਉਸ ਤੱਕ ਪੁੱਜ ਕੇ ਉਸ ਨੂੰ ਰੋਕਿਆ ਜਾ ਸਕੇ।

ਉਸ ਪ੍ਰਭੂ ਬਾਰੇ (ਕਿਸੇ ਗ੍ਰੰਥ ਵਿਚੋਂ ਪੜ੍ਹ ਕੇ) ਕੋਈ ਜਾਣਕਾਰੀ ਵੀ ਨਹੀਂ ਲਈ ਜਾ ਸਕਦੀ, ਉਹ ਸਾਖੀ ਚੇਤਨ ਬੁੱਧੀ ਦਾ ਵੀ ਮੁਥਾਜ਼ ਨਹੀਂ ਜਿਸ ਬਾਰੇ ਬੁੱਧੀ ਹੀ ਵਿਸ਼ਵਾਸ ਕਰ ਸਕੇ; (ਅੱਠ ਪ੍ਰਮਾਣਾਂ ਵਿਚੋਂ ਉਹ) ਕਿਸੇ ਦਾ ਪ੍ਰਮਾਣ ਦੇ ਕੇ ਵੀ ਕੋਈ ਕੀ ਕਹਿ ਸਕਦਾ ਹੈ।

ਇਹ ਦਿਸ ਰਿਹਾ ਸੰਸਾਰ ਦਾ ਸਾਰਾ ਪਸਾਰਾ ਝੂਠਾ ਹੈ ਇਸ ਵਿਚੋਂ ਆਪਣੇ ਸੱਚ ਸਰੂਪ ਨੂੰ ਕਿਵੇਂ ਪਛਾਣਿਆਂ ਜਾਵੇ ? ਆਪਣੇ ਪਰਮ ਸੁਖ ਨੂੰ ਉਹ ਆਪ ਹੀ ਜਾਣਦਾ ਹੈ, ਦੂਸਰਾ ਜੋ ਸੰਸਾਰ ਹੈ ਇਹਦੇ ਮੰਨੇ ਬਗੈਰ ਕੀ ਕਿਹਾ ਜਾਵੇ ॥੧੭੫॥

## ਦੋਹਰਾ ॥

ਏਕ ਬ੍ਰਹਮ ਅਦ੍ਵੈਤ ਯਹ ਤਾਂ ਕੀ ਉਪਮਾ ਕੌਨ।
ਬਿਨ ਉਪਮਾ ਸਮਝੇ ਨਹੀਂ ਅਗਯ ਕਹਾਵੈ ਜੌਨ ॥੧੭੬॥

**ਪਦ ਅਰਥ :** ਅਦ੍ਵੈਤ= ਦ੍ਵੈਸ਼, ਈਰਖਾ ਰਹਿਤ। ਯਹ= ਇਹ। ਉਪਮਾ= ਵਡਿਆਈ, ਕੀਰਤੀ, ਸਿਫ਼ਤ। ਕੌਨ= ਕਿਹੜਾ। ਅਗਯ= ਅਗਿਆਨੀ, ਮੂਰਖ। ਜੌਨ= ਜਿਹੜਾ, ਜੋ।

**ਅਰਥ :** ਇਕ ਜੋ ਈਰਖਾ ਰਹਿਤ ਪਰਮਾਤਮਾ ਹੈ, ਉਸ ਦੀ ਸਿਫ਼ਤ (ਨਿੱਕੇ ਜਿਹੇ ਮੂੰਹ ਵਾਲਾ ਇਹ ਮਨੁੱਖ) ਕਿਵੇਂ ਕਹਿ ਸਕਦਾ ਹੈ ? ਬਿਨਾਂ ਵਡਿਆਈ ਮੂਰਖ ਬੰਦਾ ਸਮਝ ਨਹੀਂ ਸਕਦਾ (ਕਿ ਉਹ ਪਰਮਾਤਮਾ ਅਕੱਥ ਹੈ), ਇਸ ਕਰ ਕੇ ਉਸ ਦੀ ਮਹਿਮਾ (ਇਕ ਜ਼ਬਾਨ ਨਾਲ) ਆਖੀ ਨਹੀਂ ਜਾ ਸਕਦੀ ॥੧੭੬॥

## ਦੋਹਰਾ ॥

ਜੋ ਲਖਯਨ ਆਕਾਸ਼ ਕੋ ਵਹੀ ਬ੍ਰਹਮ ਕੋ ਦੇਖੁ।
ਵਹ ਜੜ੍ਹ ਯਹ ਚੈਤੰਨਯ ਹੈ ਯਹੈ ਭੇਦ ਜਿਯ ਪੇਖੁ ॥੧੭੭॥

**ਪਦ ਅਰਥ :** ਲਖਯਨ= ਲੱਛਣ, ਚਿੰਨ੍ਹ, ਨਿਸ਼ਾਨੀਆਂ। ਕੋ= ਦਾ। ਵਹੀ= ਓਹੀ। ਬ੍ਰਹਮ= ਵਿਆਪਕ, ਪਰਮਾਤਮਾ। ਕੋ= ਨੂੰ। ਵਹ= ਉਹ।

Sri Satguru Jagjit Singh Ji eLibrary NamdhariElibrary@gmail.com

ਜੜ੍ਹ= ਇਕ ਜਗ੍ਹਾ ਰਹਿਣ ਵਾਲਾ । ਯਹ= ਇਹ । ਚੈਤੰਨਯ= ਚੁਸਤ, ਸਾਵਧਾਨ, ਤੁਰਨ-ਫਿਰਨ ਵਾਲਾ । ਯਹੈ= ਇਹੋ ਹੀ । ਜਿਯ= ਦਿਲ ਵਿੱਚ ।

**ਅਰਥ :** ਜੋ ਅਕਾਸ਼ ਵਿੱਚ (ਨਿਰਲੇਪਤਾ, ਅਸੰਗਤਾ) ਦਾ ਚਿੰਨ੍ਹ ਹੈ, ਇਹੋ ਹੀ ਪਰਮਾਤਮਾ (ਨਿਰਲੇਪਤਾ ਤੇ ਅਸੰਗਤਾ) ਵਿੱਚ ਦੇਖਣਾ ਕਰ । ਪਰ ਅਕਾਸ਼ ਤਾਂ ਇਕੋ ਜਗ੍ਹਾ ਟਿਕਿਆ ਹੋਇਆ ਅਤੇ ਪਰਮੇਸ਼ਰ ਸਭ ਜਗ੍ਹਾ ਵਿਆਪਕ ਹੈ; ਪਰਮਾਤਮਾ ਤੇ ਅਕਾਸ਼ ਵਿੱਚ ਇਹੋ ਹੀ ਫ਼ਰਕ ਦਿਲ 'ਚ ਵੇਖਣਾ ਕਰ ॥੧੭੭॥

## ਕਬਿੱਤ ॥

ਬਯੋਮ ਹੀ ਮੈ ਸਾਤ ਰਸਾਤਲ ਔ ਸਾਤੋ ਲੋਕ,
ਬਯੋਮ ਹੀ ਕੇ ਮਾਝ ਲੋਕਾਲੋਕ ਲੇਖੀਯਤ ਹੈ।
ਬਯੋਮ ਮੈ ਜਗਤ ਔਰ ਜਗਤ ਮੈ ਬਯੋਮ ਵਸੈ,
ਘਟ ਮਟ ਮਾਝ ਅਰੁ ਨਯਾਰੋ ਪੇਖੀਯਤ ਹੈ।
ਕਹੈ ਸੁਖਦੇਵ ਐਸੇ ਜੀਵ ਈਸ ਭੇਦ ਵਾ ਮੈ,
ਜੈਸੇ ਘਟ ਮਟ ਭੇਦ ਅਵਿਰੇਖੀਯਤ ਹੈ।
ਔਰ ਸਭ ਲੱਛਨ ਸਮਾਨ ਜਾਨੋ ਬਯੋਮ ਕੇ,
ਪੈ ਬ੍ਰਹਮ ਮਾਹਿ ਚੇਤਨਤਾ ਸੋ ਵਿਸੇਖੀਯਤ ਹੈ ॥੧੭੮॥

**ਪਦ ਅਰਥ :** ਬਯੋਮ=ਅਕਾਸ਼ । ਮੈ= ਵਿੱਚ । ਰਸਾਤਲ= ਪਤਾਲ । ਔ= ਅਤੇ । ਸਾਤੋ= ਸੱਤੇ ਹੀ । ਮਾਝ= ਵਿੱਚ । ਲੋਕਾਲੋਕ*= ਇਕ ਪਹਾੜ । ਪੁਰਾਣਾਂ ਅਨੁਸਾਰ ਇਕ ਪਹਾੜ ਦਾ ਨਾਂ ਹੈ । ਜਿਸ ਨੇ ਸਾਰੀ ਧਰਤੀ ਨੂੰ, ਸੱਤ ਸਮੁੰਦਰਾਂ ਸਮੇਤ ਘੇਰਿਆ ਹੋਇਆ ਹੈ ਅਤੇ ਜੋ ਸਾਢੇ ਤੇਰਾਂ ਕਰੋੜ ਯੋਜਨ ਉੱਚਾ ਹੈ । ਵਿਸ਼ਨੂੰ ਪੁਰਾਣ ਮੁਤਾਬਿਕ ੧੦ ਹਜ਼ਾਰ ਯੋਜਨ ਉੱਚਾ ਮੰਨਿਆ ਜਾਂਦਾ ਹੈ । ਲੇਖੀਯਤ ਹੈ= ਜਾਣੀਦੇ ਹਨ । ਔਰ= ਅਤੇ । ਘਟ= ਘੜਾ । ਮਟ= ਮੱਠ, ਮਕਾਨ । ਨਯਾਰੋ= ਵੱਖਰਾ, ਨਿਰਲੇਪ । ਪੇਖੀਯਤ= ਦੇਖੀਦਾ ਹੈ । ਈਸ= ਈਸ਼ਵਰ । ਭੇਦ= ਫ਼ਰਕ । ਵਾ ਮੈ= ਉਸ ਵਿੱਚ । ਅਵਿਰੇਖੀਯਤ ਹੈ= ਦੇਖਣ

---

* ਲੋਕਾਲੋਕ ਨਾਮ ਹੈ ਜਾਂ ਕੋ । ਬਹੁ ਬਿਸਤਾਰ ਜਾਨੀਅਹਿ ਤਾਂ ਕੋ ।
ਚੌਫੇਰੇ ਦੀਪਨ ਕੇ ਸੋਊ । ਤਿਸ ਤੇ ਪਰੇ ਨ ਅਵਨੀ ਕੋਊ ॥੭੪॥
(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤ੍ਰਾਰਧ ਅਧਿ. ੧੯)

Sri Satguru Jagjit Singh Ji eLibrary NamdhariElibrary@gmail.com

ਵਿੱਚ ਆਉਂਦਾ ਹੈ । ਔਰ= ਹੋਰ, ਅਵਰ । ਸਮਾਨ= ਬਰਾਬਰ, ਇਕੋ ਜਿਹੇ । ਜਾਨ= ਜਾਣਨਾ ਕਰ । ਚੇਤਨਤਾ= ਫੁਰਤੀਲਾਪਨ, ਚੁਸਤੀ । ਸੋ= ਉਹ । ਵਿਸੇਖੀਯਤ= ਵਿਸ਼ੇਸ਼ਤਾ, ਵਾਧਾ ।

ਅਰਥ : ਹੇ ਸਿੱਖ! ਇਸ ਅਕਾਸ਼ ਅੰਦਰ ਸੱਤ ਪਤਾਲ ਤੇ ਸੱਤੇ ਹੀ ਉਪਰਲੇ ਲੋਕ ਹਨ, ਇਸੇ ਅਕਾਸ਼ ਹੇਠ ਲੋਕਾਲੋਕ ਨਾਮ ਦਾ ਪਹਾੜ ਵੀ ਜਾਣੀਦਾ ਹੈ ।

ਇਸੇ ਨੀਲੇ ਅਕਾਸ਼ ਵਿੱਚ ਇਹ ਸੰਸਾਰ ਬਣਿਆ ਦਿਸ ਰਿਹਾ ਹੈ ਤੇ ਏਸੇ ਜਗਤ ਵਿੱਚ ਅਕਾਸ਼ ਦੇਖੀਦਾ ਹੈ; ਘੜੇ ਤੇ ਮੱਠਾਂ (ਮਕਾਨਾਂ) ਵਿੱਚ ਵੀ ਅਕਾਸ਼ ਪ੍ਰਤੀਤ ਹੁੰਦਾ ਹੈ, ਇੰਨਾਂ ਕੁਝ ਹੋਣ ਦੇ ਬਾਵਜੂਦ ਫਿਰ ਵੀ ਅਕਾਸ਼ ਨੂੰ ਵਖਰਿਆਂ ਹੀ ਦੇਖਣਾ ਕਰੋ ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ, ਇੰਜ ਹੀ ਸਾਰੇ ਜੀਵਾਂ ਤੇ ਈਸ਼ੁਰ ਵਿੱਚ ਉਸ ਪਰਮਾਤਮਾ ਦੀ ਚੇਤਨ ਸੱਤਾ ਕੰਮ ਕਰ ਰਹੀ ਦੇਖਣਾ, ਜਿਵੇਂ ਘੜੇ ਤੇ ਮਕਾਨ ਵਿੱਚ ਅਕਾਸ਼ ਮੌਜੂਦ ਹੋਣ 'ਤੇ ਵੀ ਅਕਾਸ਼ ਵੱਖਰਾ ਹੁੰਦਾ ਹੈ ।

ਹੋਰ ਸਾਰੇ ਚਿੰਨ੍ਹ ਤਾਂ ਅਕਾਸ਼ ਵਰਗੇ ਹਨ ਪਰ ਅਕਾਸ਼ ਤਾਂ ਆਪਣੇ ਆਪ ਵਿੱਚ ਜੜ੍ਹ (ਇਕੇ ਜਗ੍ਹਾ 'ਤੇ ਖਲੋਤਾ) ਹੈ ਪਰ ਪਰਮਾਤਮਾ ਫੁਰਤੀਲਾ ਤੇ ਸਰਵ ਵਿਆਪਕ ਹੈ ॥੧੭੮॥

ਸਿੱਖ ਵਲੋਂ ਬੇਨਤੀ :

### ਦੋਹਰਾ ॥

**ਕਹਯੋ ਪ੍ਰਪੰਚ ਅਸੱਤ ਅਰੁ ਸੱਤ ਬ੍ਰਹਮ ਸੋ ਏਕ ।**
**ਦੂਜੋ ਭਯੋ ਅਸੱਤ ਕਯੋਂ ਰਹੀ ਏਕ ਕੀ ਟੇਕ ॥੧੭੯॥**

ਪਦ ਅਰਥ : ਕਹਯੋ= ਆਖਿਆ । ਪ੍ਰਪੰਚ= ਜਗਤ । ਅਸੱਤ= ਝੂਠਾ । ਅਰੁ= ਅਤੇ । ਸੱਤ= ਸੱਚਾ । ਸੋ= ਉਹ । ਏਕ= ਇਕੋ ਹੀ ਪਰਮਾਤਮਾ । ਦੂਜਾ= ਦੂਜਾ ਸੰਸਾਰ । ਕਯੋਂ= ਕਿਵੇਂ । ਟੇਕ= ਓਟ, ਆਸਰਾ ।

ਅਰਥ : ਹੇ ਗੁਰੂ ਜੀ ! ਤੁਸੀਂ ਸਾਰੇ ਸੰਸਾਰ ਨੂੰ ਝੂਠਾ ਤੇ ਇਕ ਪਰਮਾਤਮਾ ਨੂੰ ਹੀ ਸੱਚਾ ਆਖਿਆ ਹੈ । ਇਕ ਸੱਚਾ ਤੇ ਦੂਜਾ (ਜਗਤ) ਝੂਠਾ ਕਿਵੇਂ ਹੋਇਆ ਅਤੇ ਇਕ ਓਟ ਕਿਵੇਂ ਰਹਿ ਗਈ ? ॥੧੭੯॥

ਹੁਣ ਗੁਰੂ ਸਿੱਖ ਨੂੰ ਸਮਝਾਉਂਦੇ ਹਨ :

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਏਕੈ ਕੇਵਲ ਬ੍ਰਹਮ ਹੈ ਭੇਦ ਪਰਤੀਤਿ ਨ ਜਾਨ।
ਨਿੱਤ ਅਨਿੱਤ ਵਿਵੇਕ ਕੈ ਦੂਰਿ ਕਰਤ ਅਗਜ਼ਾਨ ॥੧੯੦॥

ਪਦ ਅਰਥ : ਏਕੈ= ਇਕੋ ਹੀ । ਕੇਵਲ= ਸਿਰਫ਼ । ਭੇਦ= ਫ਼ਰਕ । ਪਰਤੀਤਿ= ਯਕੀਨ, ਵਿਸ਼ਵਾਸ । ਨਿੱਤ= ਸੱਚਾ । ਅਨਿੱਤ= ਝੂਠਾ । ਵਿਵੇਕ ਕੈ= ਵਿਚਾਰ ਕੇ । ਅਗਜ਼ਾਨ= ਨਾ-ਸਮਝੀ, ਮੂਰਖਤਾ ।

ਅਰਥ : ਹੇ ਸਿੱਖ! ਯਕੀਨ ਕਰ ਲੈ ਕਿ ਪਰਮਾਤਮਾ ਹੀ ਸੱਚਾ ਹੈ, ਇਸ ਵਿੱਚ ਕੋਈ ਫ਼ਰਕ ਨਹੀਂ ਹੈ । ਝੂਠ ਤੇ ਸੱਚ ਦੀ ਵਿਚਾਰ ਕਰ ਕੇ (ਸੱਚ ਨੂੰ ਧਾਰਨ ਅਤੇ ਝੂਠ ਦਾ ਤਿਆਗ ਕਰ ਕੇ, ਇੰਜ) ਆਪਣੀ ਨਾ-ਸਮਝੀ ਦੂਰ ਕਰ ਲੈ ॥੧੯੦॥

ਦੋਹਰਾ ॥

ਜੋ ਯਹ ਕਹਤੇ ਪ੍ਰਥਮ ਹੀ ਦੇਹ ਆਤਮਾ ਏਕ ।
ਤੌ ਆਤਮ ਨਹਿ ਜਾਨਤੋ ਗਹਿ ਲੇਤੋ ਯਹ ਟੇਕ ॥੧੯੧॥

ਪਦ ਅਰਥ : ਜੋ= ਜਿਹੜਾ । ਯਹ= ਇਹ । ਪ੍ਰਥਮ= ਪਹਿਲਾਂ । ਆਤਮਾ= ਆਪਣਾ ਆਪਾ, ਰੂਹ । ਤੌਂ= ਤਾਂ ਜਾਨਤੋ= ਜਾਣਦਾ । ਗਹਿ= ਪਕੜਨਾ ਕਰ। ਲੇਤੋ= ਲੈਂਦਾ । ਟੇਕ= ਆਸਰਾ, ਸਹਾਰਾ ।

ਅਰਥ : ਹੇ ਸਿੱਖ! ਜੇ ਕਰ ਪਹਿਲਾਂ ਹੀ ਤੈਨੂੰ ਇਹ ਕਹਿ ਦੇਂਦੇ ਕਿ ਦੇਹ ਤੇ ਆਤਮਾ ਇਕ ਹੀ ਹੈ । ਤਾਂ ਫਿਰ ਇਹ ਯਕੀਨ ਕਰ ਲੈ ਕਿ ਤੂੰ ਆਤਮਾ ਬਾਰੇ ਕੁਝ ਨਹੀਂ ਸੀ ਜਾਣਨਾ (ਸਮਝਣਾ) ॥੧੯੧॥

ਦੋਹਰਾ ॥

ਦੇਹ ਆਤਮਾ ਭਿੰਨ ਕਰਿ ਦੇਹ ਮਮੱਤ ਛੁਡਾਇ।
ਭਯੋ ਆਤਮਾ ਆਪ ਜਬ ਤਬ ਸਭ ਏਕੈ ਆਇ ॥੧੯੨॥

ਪਦ ਅਰਥ : ਭਿੰਨ= ਵੱਖਰਾ। ਭਯੋ= ਹੋਇਆ। ਮਮੱਤ= ਮਮਤਾ, ਮੋਹ। ਛੁਡਾਇ= ਹਟਾ ਦੇ । ਏਕੈ= ਇਕੋ ਹੀ । ਆਇ= ਆਇਆ ਹੋਇਆ।

ਅਰਥ : ਹੇ ਸਿੱਖ! ਸਰੀਰ ਤੋਂ ਰੂਹ ਨੂੰ ਵੱਖ ਕਰ ਕੇ ਜਾਣਨਾ ਕਰ ਅਤੇ ਇਸ ਦੇਹ ਦੀ ਮਮਤਾ ਦੂਰ ਕਰ ਦੇ । ਜਿਸ ਵੇਲੇ ਤੂੰ ਆਤਮਾ ਸਰੂਪ ਹੋ ਜਾਵੇਂਗਾ ਉਸ ਵਕਤ ਤੈਨੂੰ ਸਾਰੇ ਥਾਵਾਂ ਵਿੱਚ ਪਰਮਾਤਮਾ ਹੀ ਨਜ਼ਰ ਆਉਣ

Sri Satguru Jagjit Singh Ji eLibrary NamdhariElibrary@gmail.com

ਲੱਗ ਪਵੇਗਾ ॥੧੯੨॥

ਅੜਿੱਲ ॥

ਏਕ ਮੇਵ ਅਦ੍ਵੈਤ ਬ੍ਰਹਮ ਕਹੈ ਯਹ ਬੇਦ ਹੈ।
ਔਰ ਵਸਤੁ ਕਛੁ ਨਾਹਿ ਨ ਭੇਦ ਅਭੇਦ ਹੈ।
ਯਹੈ ਬਾਦ ਅਦ੍ਵੈਤ ਸਿਧ ਕਰਿ ਹੀ ਗਹੈ।
ਹੋ ਜਾਨਿ ਆਪ ਕੋ ਆਪ ਮੁਕਤਿ ਪਦ ਕੋ ਲਹੈ ॥੧੯੩॥

ਪਦ ਅਰਥ : ਮੇਵ= ਨਿਸਚਾ, ਯਕੀਨ ਕਰ ਲੈ । ਅਦ੍ਵੈਤ=ਈਰਖਾ, ਨਫ਼ਰਤ ਰਹਿਤ । ਬ੍ਰਹਮ= ਪਰਮਾਤਮਾ । ਯਹ ਬੇਦ ਹੈ= ਇਹ ਵੇਦ ਦਾ ਮੱਤ ਹੈ । ਔਰ= ਹੋਰ । ਵਸਤੁ= ਚੀਜ਼ । ਭੇਦ ਅਭੇਦ= ਲੁਕਾ ਛੁਪਾ । ਯਹੈ= ਇਹੋ ਹੀ। ਬਾਦ= ਝਗੜਾ । ਕਰਿ ਹੀ= ਕਰ ਕੇ ਹੀ । ਗਹੈ= ਪਕੜਨਾ ਕਰੋ । ਹੋ= ਹੇ ਭਾਈ । ਜਾਨਿ= ਜਾਣ ਕੇ । ਆਪ ਕੋ ਆਪ= ਆਪਣੇ ਪਰਮ ਆਪੇ ਨੂੰ । ਲਹੈ= ਲੈ ਸਕਦਾ ਹੈ ।

ਅਰਥ : ਹੇ ਸਿੱਖ ! ਵੇਦ ਇਹ ਗੱਲ ਕਹਿੰਦਾ ਹੈ ਕਿ ਉਹ ਈਰਖਾ ਤੇ ਦ੍ਵੈਸ਼ ਤੋਂ ਰਹਿਤ ਇਕ ਪ੍ਰਮਾਤਮਾ ਹੀ ਹੈ ।

ਹੋਰ ਕੋਈ ਵੀ ਵਸਤੂ ਦਾ ਉਸ ਵਿੱਚ ਭੇਦ ਨਹੀਂ ਹੈ, ਉਹ ਸਰੂਪ ਭੇਦ ਰਹਿਤ ਹੈ ।

ਇਸ ਝਗੜੇ ਨੂੰ ਖ਼ਤਮ ਕਰ ਕੇ ਜੋ ਆਪਣੇ ਅਦ੍ਵੈਤ ਸਰੂਪ ਨੂੰ ਧਾਰਨ ਕਰ ਲੈਂਦਾ ਹੈ ।

ਓਹੀ ਜੀਵ ਆਪਣੇ ਪਰਮ ਆਪੇ ਨੂੰ ਪਛਾਣ ਕੇ ਮੁਕਤੀ ਪਦ 'ਤੇ ਪਹੁੰਚ ਸਕਦਾ ਹੈ ॥੧੯੩॥

ਗੁਰੂ ਸਿੱਖ ਨੂੰ ਸਮਝਾਉਂਦੇ ਹਨ :

ਦੋਹਰਾ ॥

ਜਗ ਕੋ ਕਾਰਨ ਬ੍ਰਹਮ ਹੈ ਯਹ ਨਿਸਚਯ ਕਰਿ ਜੋਇ।
ਭੂਲਿ ਨ ਮਨ ਮੈ ਲਿਆਈਯੇ ਕਾਰਨ ਕਾਰਯ ਦੋਇ ॥੧੯੪॥

ਪਦ ਅਰਥ : ਜਗ= ਜਗਤ, ਸੰਸਾਰ । ਕੋ= ਦਾ । ਕਾਰਨ= ਸਬੱਬ, ਮੁੱਢ। ਯਹ= ਇਹ । ਨਿਸਚਯ= ਯਕੀਨ, ਵਿਸ਼ਵਾਸ । ਕਰਿ= ਕਰਦਾ ਹੈ । ਜੋਇ= ਜਿਹੜਾ । ਭੂਲਿ= ਭੁੱਲ ਕੇ ਵੀ । ਮੈ= ਵਿੱਚ । ਕਾਰਯ= ਕੰਮ ਕਰਨ ਵਾਲਾ ।

Sri Satguru Jagjit Singh Ji eLibrary NamdhariElibrary@gmail.com

**ਅਰਥ :** ਇਸ ਜਗਤ ਦਾ ਮੂਲ ਪਰਮਾਤਮਾ ਹੈ, ਜੋ ਇਹ ਵਿਸ਼ਵਾਸ ਕਰ ਲੈਂਦਾ ਹੈ। ਭੁੱਲ ਕੇ ਵੀ ਇਹ ਗੱਲ ਮਨ ਵਿੱਚ ਨਹੀਂ ਲਿਆਉਣੀ ਚਾਹੀਦੀ ਕਿ ਕਾਰਨ ਤੇ ਕਾਰਯ, ਦੋ ਵੱਖੋ-ਵੱਖ ਹਨ ॥੧੯੪॥

ਸਿੱਖ ਬੇਨਤੀ ਕਰਦਾ ਹੈ :

ਦੋਹਰਾ ॥

ਕਾਰਨ ਤੋ ਦੁਇ ਭਾਂਤਿ ਕੋ ਉਪਾਦਾਨ ਨੈਮਿੱਤ ।
ਕਹੀਯੇ ਤਾਂ ਮੈ ਕੌਨ ਹੈ ਵਹ ਅਬਿਨਾਸੀ ਨਿੱਤ ॥੧੯੫॥

**ਪਦ ਅਰਥ :** ਤੋ= ਤਾਂ। ਦੁਇ ਭਾਂਤਿ= ਦੋ ਤਰ੍ਹਾਂ ਦੇ ਹਨ। ਉਪਾਦਾਨ= ਜਿਸ ਚੀਜ਼ ਨਾਲ ਕੰਮ ਨੇਪਰੇ ਚਾੜ੍ਹਿਆ ਜਾਵੇ। ਕਹੀਯੇ= ਆਖੋ। ਤਾਂ ਮੈ= ਉਨ੍ਹਾਂ ਵਿੱਚ। ਕੌਨ= ਕਿਹੜਾ। ਵਹ= ਉਹ। ਅਬਿਨਾਸੀ= ਨਾਸ ਰਹਿਤ। ਨਿੱਤ= ਸੱਚਾ।

**ਅਰਥ :** ਹੇ ਗੁਰੂ ਜੀ! ਕਾਰਨ ਦੋ ਤਰ੍ਹਾਂ ਦੇ ਹਨ, ਇਕ ਹੈ ਉਪਾਦਾਨ ਕਾਰਨ ਦੂਜਾ ਨਮਿੱਤ। (ਕਿਰਪਾ ਕਰਕੇ ਇਹ ਦੱਸੋ) ਉਨ੍ਹਾਂ ਦੋਨਾਂ ਵਿੱਚ ਕਿਹੜਾ ਕਾਰਨ ਹੈ, ਜੋ ਸੱਚਾ ਤੇ ਨਾਸ ਰਹਿਤ ਹੈ ॥੧੯੫॥ ਉੱਤਰ :

ਦੋਹਰਾ ॥

ਕਾਰਨ ਏਕੈ ਬ੍ਰਹਮ ਹੈ ਦੁਹੂੰ ਭਾਂਤਿ ਸੋਂ ਮਾਨੁ।
ਉਪਾਦਾਨ ਅਬ ਕਹਤ ਹੌਂ ਬਹੁਰ ਨਮਿੱਤ ਬਖਾਨ ॥੧੯੬॥

**ਪਦ ਅਰਥ :** ਏਕੈ= ਇਕੋ ਹੀ। ਦੁਹੂੰ ਭਾਂਤਿ= ਦੋਨੋਂ ਤਰ੍ਹਾਂ। ਸੋਂ= ਨਾਲ। ਮਾਨ= ਮੰਨ ਲੈ। ਅਬ= ਹੁਣ। ਕਹਤ ਹੌਂ= ਕਹਿੰਦਾ ਹਾਂ। ਬਹੁਰ= ਮੁੜ ਕੇ, ਫੇਰ।

**ਅਰਥ :** ਹੇ ਸਿੱਖ! ਦੋਨੋਂ ਤਰ੍ਹਾਂ ਇਕ ਬ੍ਰਹਮ ਹੀ (ਇਸ ਜਗਤ ਦਾ) ਮੂਲ ਕਾਰਨ ਹੈ (ਇਸ ਗੱਲ ਨੂੰ ਦਿਲ ਵਿੱਚ ਪੱਕੀ) ਮੰਨ ਲੈ। ਹੁਣ ਤੈਨੂੰ ਉਪਾਦਾਨ ਕਾਰਨ ਦੀ ਵਿਆਖਿਆ ਕਰ ਕੇ ਦਸਦੇ ਹਾਂ ਤੇ ਫਿਰ ਨਮਿੱਤ ਕਾਰਨ ਬਾਰੇ ਕਹਾਂਗੇ ॥੧੯੬॥

ਕਬਿੱਤ ॥

ਮਾਟੀ ਸੋਂ ਕਹਤ ਘਟ ਕਾਠ ਸੋਂ ਕਹਤ ਮਟ,
ਸੂਤ ਸੋਂ ਕਹਤ ਪਟ ਪਾਟ ਪਟਿਆਨੇ ਤੇ।

Sri Satguru Jagjit Singh Ji eLibrary NamdhariElibrary@gmail.com

ਲੋਹ ਸੋਂ ਕਹੈਂ ਕਟਾਰੀ ਪੀਤਰ ਸੋਂ ਕਹੈਂ ਝਾਰੀ,
ਕਾਂਸੀ ਸੋਂ ਕਹਤ ਥਾਰੀ, ਭੋਜਨ ਕੇ ਸਾਨੇ ਤੇ।
ਕਹੈ ਸੁਖਦੇਵ ਜੈਸੇ ਜਲ ਸੋਂ ਤਰੰਗ ਕਹੈਂ,
ਤੁੰਗ ਕਹੈਂ ਤਾਂਬੇ ਮਾਝ ਰਾਗ ਲਪਟਾਨੇ ਤੇ।
ਕਨਕ ਸੋਂ ਕੁੰਡਲਿ ਔ ਕਿੰਕਨੀ ਕਹਤ ਜੈਸੇ,
ਬ੍ਰਹਮ ਕੋ ਜਗਤ ਕਹੈਂ ਆਪਾ ਬਿਨ ਜਾਨੇ ਤੇ॥੧੯੭॥

**ਪਦ ਅਰਥ :** ਮਾਟੀ= ਮਿੱਟੀ। ਸੋਂ= ਨਾਲ, ਸਾਥ। ਕਹਤ= ਕਹਿੰਦੇ ਹਨ। ਘਟ= ਘੜਾ। ਮਟ (ਮੱਠ)= ਮਕਾਨ। ਕਾਠ= ਲੱਕੜ। ਸੂਤ= ਸੂਤਰ, ਧਾਗਾ। ਪਟ= ਕੱਪੜਾ, ਬਸਤ੍ਰ। । ਪਾਟ (ਪੱਟ)= ਰੇਸ਼ਮ। ਪਟਿਆਨੇ= ਰੇਸ਼ਮੀ ਕੀੜਾ। ਤੇ= ਕਰਕੇ। ਲੋਹ= ਲੋਹਾ। ਕਟਾਰੀ (ਕਟਾਰ)= ਤਿੱਖੀ ਧਾਰ ਵਾਲਾ ਦੋ ਮੂੰਹਾਂ ਸ਼ਸਤ੍ਰ, ਜੋ ਕਮਰ ਵਿੱਚ ਰੱਖਿਆ ਜਾਂਦਾ ਹੈ। ਪੀਤਰ= ਪਿੱਤਲ। ਕਹੈਂ= ਕਹਿੰਦੇ ਹਨ। ਝਾਰੀ= ਝੱਜਰੀ, ਗਾਗਰ, ਵਲਟੋਹੀ। ਕਾਂਸੀ= ਕੈਂਹ। ਥਾਰੀ= ਥਾਲੀ, ਰਕੇਬੀ। ਸਾਨੇ ਤੇ= ਮਿਲਾਉਣ ਲਈ, ਪਾਉਣ ਵਾਸਤੇ। ਜੈਸੇ= ਜਿਵੇਂ। ਤਰੰਗ= ਛੱਲਾਂ, ਲਹਿਰਾਂ। ਤੁੰਗ= ਤਾਰ। ਮਾਝ= ਵਿੱਚ, ਤਾਂਬੇ ਵਿੱਚੋਂ ਨਿਕਲੀ ਤਾਰ। ਲਪਟਾਨੇ= ਮਿਲੀ ਹੋਈ। ਕਨਕ= ਸੋਨਾ। ਸੋਂ= ਨਾਲ। ਕੁੰਡਲਿ= ਵਾਲੇ, ਵਾਲੀਆਂ ਸੋਨੇ ਤੋਂ ਬਣੇ ਗਹਿਣੇ। ਔ= ਅਤੇ। ਕਿੰਕਨੀ= ਤੜਾਗੀ। ਆਪਾ ਬਿਨ ਜਾਨੇ= ਆਪਣੇ ਪਰਮ ਆਪੇ ਨੂੰ ਸਮਝੇ ਬਿਨਾਂ।

**ਅਰਥ :** ਮਿੱਟੀ ਨਾਲ ਘੜਾ ਬਣਦਾ ਕਹਿੰਦੇ ਹਨ, ਲੱਕੜ ਨਾਲ ਮਕਾਨ, ਸੂਤਰ ਨਾਲ ਕੱਪੜਾ ਤੇ ਰੇਸ਼ਮੀ ਕੀੜੇ ਤੋਂ ਰੇਸ਼ਮ ਬਣਦਾ ਮੰਨੀਦਾ ਹੈ, ਇਨ੍ਹਾਂ ਸਾਰਿਆਂ ਦਾ ਮਿੱਟੀ, ਲੱਕੜ, ਸੂਤਰ ਤੇ ਰੇਸ਼ਮੀ ਕੀੜੇ ਉਪਾਦਾਨ ਕਾਰਨ ਹਨ।

ਲੋਹੇ ਨਾਲ ਕਟਾਰ, ਪਿੱਤਲ ਨਾਲ ਗਾਗਰ, ਕੈਂਹ ਨਾਲ ਥਾਲੀ ਬਣਦੀ ਕਹਿੰਦੇ ਹਨ, ਜਿਸ ਵਿੱਚ ਭੋਜਨ ਪਾ ਕੇ ਖਾਈਦਾ ਹੈ। ਲੋਹਾ, ਪਿੱਤਲ ਤੇ ਕੈਂਹਾਂ ਇਹ ਸਾਰੇ ਇਨ੍ਹਾਂ ਦੇ ਉਪਾਦਾਨ ਕਾਰਨ ਹਨ।

ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ—ਜਿਵੇਂ ਪਾਣੀ ਨਾਲ ਛੱਲਾਂ, ਤਾਂਬੇ ਤੋਂ ਤਾਂਬੇ ਦੀ ਤਾਰ, ਉਹ ਤਾਰ ਰਾਗ ਮਿਲਾਉਣ ਵਿੱਚ ਸਹਾਇਕ ਹੁੰਦੀ ਹੈ; ਪਾਣੀ ਤੇ ਤਾਂਬਾ ਇਨ੍ਹਾਂ ਦਾ ਉਪਾਦਾਨ ਕਾਰਨ ਹਨ।

ਜਿਵੇਂ ਸੋਨੇ ਨਾਲ ਸੋਨੇ ਦੀਆਂ ਵਾਲੀਆਂ ਤੇ ਤੜਾਗੀਆਂ ਅਤੇ ਹੋਰ (ਬਹੁਤ ਸਾਰੇ) ਗਹਿਣੇ ਬਣਦੇ ਹਨ; ਇਸੇ ਤਰ੍ਹਾਂ ਪਰਮਾਤਮਾ ਤੋਂ ਇਹ ਜਗਤ

Sri Satguru Jagjit Singh Ji eLibrary NamdhariElibrary@gmail.com

ਬਣਿਆਂ ਸਾਰੇ ਕਹਿੰਦੇ ਹਨ; ਲੇਕਿਨ ਸੱਚ ਸਮਝੇ ਤੋਂ ਬਿਨਾਂ ਕਿਵੇਂ ਕੋਈ ਇਸ ਰਾਜ਼ ਨੂੰ ਸਮਝ ਸਕਦਾ ਹੈ ॥੧੯੭॥

ਕਬਿੱਤ ॥

ਗੰਧ੍ਰਬ ਨਗਰ ਜੈਸੇ ਬਾਦਰ ਮੈ ਦੇਖੀਯਤ,
ਨੀਲਤਾ ਆਕਾਸ਼ ਮਾਝ ਖਾਲੀ ਕੋ ਧਰਮ ਹੈ।
ਜੈਸੇ ਸੂਖੋ ਰੂਖ ਆਗੇ ਪੁਰਖ ਸੋ ਨਿਸਿ ਲਾਗੇ,
ਜੇਵਰੀ ਅੰਧੇਰੇ ਮਾਝ ਸਾਂਪ ਜੋ ਨਰਮ ਹੈ।
ਕਹੈ ਸੁਖਦੇਵ ਜੈਸੇ ਹੀਰਾ ਕੋ ਫਟਕ ਜਾਨੈ,
ਲਾਲ ਕੋ ਅੰਗਾਰ ਮਾਨੈ ਲਾਗਤ ਗਰਮ ਹੈ।
ਰੁਪੋ ਸੀਪ ਸ੍ਵੇਤਨ ਮੈ ਨੀਰ ਲਖੈ ਰੇਤਨ ਮੈ,
ਐਸੋ ਬ੍ਰਹਮ ਚੇਤਨ ਮੈ ਜਗ ਕੋ ਭਰਮ ਹੈ ॥੧੯੮॥

**ਪਦ ਅਰਥ :** ਗੰਧ੍ਰਬ ਨਗਰੀ= ਅਕਾਸ਼ ਵਿੱਚ ਧੂੰਏਂ ਦੇ ਬਣੇ ਪਹਾੜ, ਹਵਾਈ ਵਸਤੀ* । ਬਾਦਰ= ਬੱਦਲ । ਮੈ= ਵਿੱਚ । ਦੇਖੀਯਤ= ਦੇਖੀਦਾ ਹੈ । ਨੀਲਤਾ= ਨੀਲਾਪਨ । ਮਾਝ= ਵਿੱਚ । ਕੋ= ਦਾ । ਧਰਮ= ਪ੍ਰਣ, ਨੇਮ, ਸੁਭਾਅ, ਆਦਤ । ਸੂਖੋ= ਸੁੱਕਾ । ਰੂਖ= ਤਣਾ, ਅੱਧ ਕੱਟਿਆ ਦਰੱਖ਼ਤ ਦਾ ਮੁੱਢ । ਨਿਸਿ= ਰਾਤ (ਦੇ ਅੰਧੇਰੇ) ਵਿੱਚ । ਲਾਗੇ= ਲੱਗਦਾ । ਸੋ= ਉਹ । ਜੇਵਰੀ= ਰੱਸੀ । ਨਰਮ= ਕੂਲਾ-ਕੂਲਾ । ਜਾਨੈ= ਜਾਣਦਾ ਹੈ । ਅੰਗਾਰ= ਅੱਗ ਦੇ ਕੋਲੇ। ਫਟਕ= ਕੱਚ, ਸ਼ੀਸ਼ਾ । ਲਾਲ= ਸੁਰਖ । ਮਾਨੈ= ਮੰਨਦਾ ਹੈ । ਲਾਗਤ= ਲੱਗਦਾ ਹੈ । ਰੁਪੋ (ਰੁਪਾ)= ਚਾਂਦੀ । ਸੀਪ= ਸਿੱਪੀ, ਜੋ ਧੁੱਪ ਦੇ ਕਾਰਣ ਚਾਂਦੀ ਵਾਂਗ ਚਮਕਦੀ ਤੇ ਚਾਂਦੀ ਦਾ ਭੁਲੇਖਾ ਪਾਉਂਦੀ ਹੈ । ਸ੍ਵੇਤਨ= ਚਿੱਟੀ, ਸਫੈਦ । ਨੀਰ= ਪਾਣੀ । ਲਖੈ= ਜਾਣਦਾ । ਐਸੋ= ਇੰਜ ਹੀ । ਭਰਮ= ਭੁਲੇਖਾ।

**ਅਰਥ :** ਜਿਵੇਂ ਅਕਾਸ਼ ਵਿੱਚ (ਧੂਏਂ ਦੇ) ਬੱਦਲਾਂ ਦੇ ਕਾਰਣ ਇਕ ਹਵਾਈ ਨਗਰੀ ਵਸਦੀ ਪ੍ਰਤੀਤ ਹੁੰਦੀ, ਇਸੇ ਤਰ੍ਹਾਂ ਅਕਾਸ਼ 'ਚ ਖਾਲੀਪਨ ਦੇ

* *ਵਾਸਤਵ ਵਿੱਚ ਹਰਿਚੰਦੌਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿੱਚ ਖਿਆਲੀ ਰਚਨਾ ਹੈ । ਸਰਦੀ ਦੀ ਰੁੱਤ ਵਿੱਚ ਸੂਰਜ ਦੀਆਂ ਕਿਰਣਾ ਤੇਜ਼ ਹੋਣ ਤੋਂ ਪਹਿਲਾਂ, ਰੇਗਿਸਤਾਨ ਅਥਵਾ ਸਮੁੰਦਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਅਕਾਸ਼ ਵਿੱਚ ਕਦੇ ਕਦੇ ਸਤਜ ਵਸਤੂਆਂ ਦਾ ਅਕਸ ਅਰ ਕਦੇ ਖ਼ਿਆਲ ਵਿੱਚ ਵਸੇ ਹੋਏ ਪਦਾਰਥ ਸਤਜ ਸਮਾਨ ਭਾਸਣ ਲੱਗ ਜਾਂਦੇ ਹਨ । (ਮਹਾਨ ਕੋਸ਼)*

Sri Satguru Jagjit Singh Ji eLibrary NamdhariElibrary@gmail.com

ਕਾਰਨ ਉਸ ਦੇ ਅੰਦਰ ਨੀਲਾਪਨ ਦਿਸਦਾ ਹੈ, ਇਹ ਉਸ ਦਾ ਸੁਭਾਅ ਹੈ।

ਰਾਤ ਦੇ ਹਨੇਰੇ ਦੇ ਕਾਰਣ (ਸੁੱਕੇ ਤੇ ਕੱਟੇ ਹੋਏ) ਦਰੱਖ਼ਤ ਦੇ ਤਣੇ ਵਿੱਚੋਂ ਬੰਦੇ ਦਾ ਭੁਲੇਖਾ ਪੈਂਦਾ ਹੈ ਅਤੇ ਅਨ੍ਹੇਰੇ ਵਿੱਚ ਪਈ ਕੂਲੀ-ਕੂਲੀ ਰੱਸੀ ਵੀ ਸੱਪ ਲੱਗਦੀ ਹੈ, ਕਿਉਂਕਿ ਸੱਪ ਵੀ ਬੜਾ ਨਰਮ ਹੁੰਦਾ ਹੈ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਕਿ ਜਿਵੇਂ (ਚਿੱਟੇ) ਕੱਚ ਅੰਦਰ (ਰੌਸ਼ਨੀ ਦੇ ਕਾਰਣ ਮਨੁੱਖ ਉਸ ਨੂੰ) ਹੀਰਾ ਸਮਝਦਾ ਹੈ, ਸੁਰਖ਼ ਰੰਗ ਨੂੰ ਦੇਖ ਕੇ ਦੂਰੋਂ ਲਾਲ ਲਾਲ (ਅੱਗ ਦੇ) ਅੰਗਾਰੇ ਦਿਸਦੇ ਹਨ।

(ਸੂਰਜ ਦੀ ਤਿੱਖੀ ਰੌਸ਼ਨੀ ਦੇ ਕਾਰਣ) ਚਿੱਟੇਪਨ ਦੇ ਕਾਰਣ ਸਿੱਪੀ ਵਿੱਚ ਚਾਂਦੀ ਦਾ ਭੁਲੇਖਾ ਲੱਗਦਾ ਹੈ ਤੇ (ਜੂਨ ਜੁਲਾਈ ਦੇ ਮਹੀਨੇ ਵਿੱਚ ਉਪਰੋਂ ਸੂਰਜ ਦੀ ਅੱਤ ਦੀ ਗਰਮੀ ਹੋਣ 'ਤੇ ਰੇਗਸਤਾਨਾਂ ਵਿੱਚ ਲੂਅ ਵਗਦੀ ਹੈ, ਉਦੋਂ) ਬਰੇਤੇ ਵਿੱਚ (ਆਦਮੀ ਤੇ ਹਿਰਨ) ਉਸ ਲੂਅ ਨੂੰ ਪਾਣੀ ਸਮਝਦਾ ਹੈ (ਪਰ ਇਹ ਵੀ ਇਕ ਕੌੜਾ ਸੱਚ ਕਿ ਅੱਜ ਤੱਕ ਕਿਸੇ ਨੇ ਵੀ ਉਸ ਪਾਣੀ ਨਾਲ ਆਪਣੀ ਪਿਆਸ ਨਹੀਂ ਬੁਝਾਈ); ਇਸੇ ਤਰ੍ਹਾਂ ਚੇਤਨ ਸਰੂਪ ਪਰਮਾਤਮਾ ਵਿੱਚ ਇਸ ਜਗਤ ਦੀ ਕਲਪਣਾ ਕੀਤੀ ਜਾ ਰਹੀ ਹੈ ॥੧੯੮॥

ਕਬਿੱਤ ॥

ਚਸ਼ਮਾ ਕੇ ਦੀਏ ਜੈਸੇ ਛੋਟੋ ਈ ਬਡੋ ਸੋ ਲਾਗੇ,
ਦੂਰਿ ਤੇ ਨਿਹਾਰੇ ਬਡੇ ਛੋਟੋ ਸੇ ਲਗਤ ਹੈ।
ਕਾਚ ਕੀ ਧਰਨਿ ਮਾਂਝ ਨੀਰ ਜੈਸੇ ਦੇਖੀਯਤ,
ਨੀਰ ਮਾਂਝ ਕਹੂੰ ਕਹੂੰ ਕਾਚ ਸੋ ਪਗਤ ਹੈ।
ਨਾਵ ਕੇ ਚਲਤ ਰੂਖ ਤੀਰ ਕੇ ਚਲਤ ਲਾਗੇ,
ਮੇਘਨ ਕੇ ਦੌਰੇ ਮਾਨੋਂ ਚੰਦ੍ਰਮਾ ਭਗਤ ਹੈ।
ਜੈਸੇ ਇੰਦ੍ਰ ਜਾਲ ਭੂਮ ਪਾਂਖ ਕੋ ਪਰੇਵੋ ਭਾਸੇ,
ਤੈਸੇ ਬ੍ਰਹਮ ਚੇਤਨ ਮੈ ਭਾਸਤ ਜਗਤ ਹੈ॥੧੯੯॥

**ਪਦ ਅਰਥ :** ਚਸ਼ਮਾ= (ਕਮਜ਼ੋਰ ਨਜ਼ਰ ਵਾਲੇ ਵਾਸਤੇ) ਐਨਕ, ਦੂਰਬੀਨ, ਆਈ ਗਲਾਸ। ਦੀਏ= ਦੇਣ ਨਾਲ, ਦਿੱਤਿਆਂ। ਛੋਟੋ ਈ= ਛੋਟੀ ਜਿਹੀ ਚੀਜ਼। ਬਡੋ= ਵਡਾ। ਸੋ= ਉਹ। ਲਾਗੇ= ਲੱਗਦੀ ਹੈ। ਕਾਚ= ਕੱਚ। ਦੂਰਿ= ਦੂਰੋਂ। ਨਿਹਾਰੇ= ਦੇਖਿਆਂ। ਧਰਨਿ= ਧਰਤੀ। ਨੀਰ ਮਾਂਝ= ਪਾਣੀ

Sri Satguru Jagjit Singh Ji eLibrary NamdhariElibrary@gmail.com

ਵਿੱਚ । ਕਹੂੰ ਕਹੂੰ= ਕਿਤੇ ਕਿਤੇ । ਪਗਤ= ਮਿਲਿਆ ਹੋਇਆ, ਲੱਗਾ ਹੋਇਆ। ਨਾਵ= ਬੇੜੀ, ਨੌਕਾ । ਚਲਤ= ਚਲਦਿਆਂ, ਤੁਰਿਆਂ । ਰੂਖ= ਰੁੱਖ, ਦਰੱਖ਼ਤ । ਤੀਰ= ਕਿਨਾਰਾ । ਚਲਤ ਲਾਗੇ= ਤੁਰਦੇ ਲੱਗਦੇ ਹਨ । ਮੇਘਨ (ਮੇਘ ਦਾ ਬਹੁ ਬਚਨ)= ਬੱਦਲਾਂ ਦੇ ਹਵਾ ਕਾਰਣ ਦੌੜਨ ਕਰਕੇ । ਮਾਨੋ= ਮੰਨੋ । ਭਗਤ= ਭੱਜਦਾ, ਦੌੜਦਾ। ਇੰਦ੍ਰ ਜਾਲ= ਜਾਦੂਗਰੀ । ਭ੍ਰਮ= ਭੁਲੇਖਾ । ਪਾਂਖ= ਖੰਭ । ਪਰੇਵੇ (ਪਾਰਾਵਤ)= ਕਬੂਤਰ । ਭਾਸੇ= ਪਰਤੀਤ ਹੁੰਦਾ ਹੈ । ਭਾਸਤ= ਨਿਸਚੇ ਹੁੰਦਾ ਹੈ, ਪਰਤੀਤ ਹੁੰਦਾ ਹੈ ।

**ਅਰਥ :** (ਜਿਵੇਂ ਅੱਖਾਂ ਅੱਗੇ) ਦੂਰਬੀਨ ਲਗਾਉਣ ਨਾਲ ਛੋਟੀ ਤੋਂ ਛੋਟੀ ਚੀਜ਼ ਵੀ ਵੱਡੀ ਲੱਗਦੀ ਹੈ, ਦੂਰੋਂ ਦੇਖਣ ਕਰ ਕੇ ਬੜੇ ਤੋਂ ਬੜਾ ਪਦਾਰਥ ਵੀ ਛੋਟਾ ਲੱਗਦਾ ਹੈ ।

ਜਿਵੇਂ (ਪਾਂਡਵਾਂ ਦੇ ਬਣੇ ਮਹਿਲ ਵਿੱਚ) ਸ਼ੀਸ਼ੇ ਦੀ ਬਣਾਈ ਜ਼ਮੀਨ 'ਚ ਪਾਣੀ ਪਰਤੀਤ ਹੁੰਦਾ ਸੀ, ਕਿਤੇ-ਕਿਤੇ ਉਹ ਪਾਣੀ ਵਿੱਚ ਕੱਚ ਲੱਗਦਾ ਸੀ।

ਜਿਵੇਂ ਬੇੜੀ ਦੇ ਚੱਲਣ ਨਾਲ (ਨਦੀ ਦੇ) ਕਿਨਾਰੇ ਦੇ ਦਰੱਖ਼ਤ ਤੁਰਦੇ ਦਿਸਦੇ ਹਨ, (ਅਕਾਸ਼ ਵਿੱਚ) ਹਵਾ ਦੇ ਕਾਰਣ ਬੱਦਲ ਭੱਜਦੇ (ਨਜ਼ਰ ਆਉਂਦੇ) ਹਨ ਤੇ ਇੰਜ ਲੱਗਦਾ ਹੈ, ਜਿਵੇਂ ਕਿ ਬੱਦਲਾਂ ਦੇ ਕਾਰਣ ਚੰਦ੍ਰਮਾ ਹੀ ਭੱਜਦਾ ਜਾ ਰਿਹਾ ਹੈ।

ਜਿਸ ਤਰ੍ਹਾਂ ਭੁਲੇਖੇ ਕਰ ਕੇ ਜਾਦੂਗਰ* ਦੇ ਹੱਥ ਵਿੱਚ ਖੰਭਾਂ ਦੇ ਕਬੂਤਰ ਬਣੇ ਪਰਤੀਤ ਹੁੰਦੇ ਹਨ, ਇਸੇ ਤਰ੍ਹਾਂ ਚੇਤਨ ਸਰੂਪ ਪਰਮਾਤਮਾ ਵਿੱਚ ਇਹ ਸਾਰਾ ਵਿਸ਼ਵ ਭਾਸ ਰਿਹਾ ਹੈ ॥੧੮੯॥

ਗੁਰੂ ਸਿੱਖ ਨੂੰ ਫੇਰ ਸਮਝਾਉਂਦੇ ਹਨ :

**ਦੋਹਰਾ ॥**

**ਬ੍ਰਹਮ ਨਿੱਤ ਚੈਤੰਨਯ ਹੈ ਜਗ ਅਨਿੱਤ ਜੜ੍ਹ ਜਾਨ।**
**ਉਪਾਦਾਨ ਕਯੋਂ ਕਰਿ ਭਯੋ ਜੜ੍ਹ ਕੋ ਚੇਤਨ ਮਾਨ ॥੧੯੦॥**

**ਪਦ ਅਰਥ :** ਨਿੱਤ= ਸੱਚਾ । ਚੈਤਨਯ= ਫੁਰਤੀਲਾ, ਚੁਸਤ, ਚਾਲਾਕ । ਅਨਿੱਤ= ਝੂਠਾ, ਨਾਸਵੰਤ । ਉਪਾਦਾਨ= ਜਿਸ ਤੋਂ ਕਿਸੇ ਵਸਤੂ ਦਾ ਨਿਰਮਾਨ

* *ਸੰਮੋਹਨ (hupnitize) ਮੋਹ ਲੈਣ ਵਾਲੀ ਕ੍ਰਿਯਾ । ਰਿਖੀ ਮੁਨੀਆਂ ਨੂੰ ਫਸਾਉਣ ਲਈ ਦੇਵਰਾਜ ਇੰਦਰ ਬਹੁਤ ਜਾਲ ਬਣਾਇਆ ਕਰਦਾ ਸੀ, ਇਸ ਕਰਕੇ ਇਸ ਦਾ ਨਾਮ ਇੰਦ੍ਰ ਜਾਲ ਹੋਇਆ । (ਮਹਾਨ ਕੋਸ਼)*

Sri Satguru Jagjit Singh Ji eLibrary NamdhariElibrary@gmail.com

ਕੀਤਾ ਜਾਵੇ, ਕੋਈ ਚੀਜ਼ ਬਣਾਈ ਜਾਵੇ। ਕਯੋਂ= ਕਿਵੇਂ, ਕਿਸ ਤਰ੍ਹਾਂ। ਚੇਤਨ= ਪਰਮਾਤਮਾ। ਮਾਨ= ਮੰਨ ਲੈ।

**ਅਰਥ :** ਹੇ ਗੁਰੂ ਜੀ! ਬ੍ਰਹਮ ਸੱਚਾ ਤੇ ਚੁਸਤ-ਚਲਾਕ ਹੈ, ਇਹ ਸੰਸਾਰ ਝੂਠਾ ਤੇ ਇਕੇ ਜਗ੍ਹਾ ਟਿਕੇ ਰਹਿਣ ਵਾਲਾ ਹੈ। ਇਹ ਭਲਾ ਉਪਾਦਾਨ ਕਾਰਣ ਕਿਵੇਂ ਹੋ ਸਕਦਾ ਹੈ? ਝੂਠੇ ਨੂੰ ਚੇਤਨ ਬ੍ਰਹਮ ਕਿਵੇਂ ਮੰਨ ਲਈਏ? ॥੧੯੦॥

ਹੁਣ ਗੁਰੂ ਸਿੱਖ ਨੂੰ ਫੇਰ ਸਮਝਾਉਂਦੇ ਹਨ :

**ਦੋਹਰਾ ॥**

**ਚੇਤਨ ਤੇ ਜੜ੍ਹ ਹੋਤ ਹੈ ਜੜ੍ਹ ਤੇ ਚੇਤਨ ਹੋਇ।**
**ਯਹ ਪ੍ਰਤੱਛ ਹੀ ਦੇਖਿ ਕੇ ਸੰਸੇ ਡਾਰੋ ਖੋਇ ॥੧੯੧॥**

**ਪਦ ਅਰਥ :** ਚੇਤਨ= ਬ੍ਰਹਮ। ਤੇ= ਤੋਂ। ਯਹ= ਇਹ। ਸੰਸੇ*= ਦੁਚਿੱਤਾਪਨ, ਦੋ ਤਰ੍ਹਾਂ ਦਾ ਖ਼ਿਆਲ। ਡਾਰੋ= ਸੁੱਟ ਦਿਓ। ਖੋਇ= ਖ਼ਤਮ ਕਰ ਦਿਓ।

**ਅਰਥ :** ਹੇ ਸਿੱਖ! ਪਰਮਾਤਮਾ ਤੋਂ ਇਹ ਨਾਸਮਾਨ ਵਿਸ਼ਵ ਬਣਦਾ ਹੈ, ਫੇਰ ਇਸ ਜੜ੍ਹ ਸੰਸਾਰ ਵਿੱਚ ਰਹਿੰਦਿਆਂ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਇਸ ਗੱਲ ਨੂੰ ਤੂੰ ਜ਼ਾਹਿਰਾ ਦੇਖ ਕੇ ਆਪਣੇ ਅੰਦਰੋਂ ਦੁ-ਚਿੱਤੇ ਖ਼ਿਆਲ ਨੂੰ ਦੂਰ ਕਰ ਦੇ ॥੧੯੧॥

ਗੁਰੂ ਵਲੋਂ ਸਿੱਖ ਨੂੰ ਤਸੱਲੀ ਕਰਵਾਉਣੀ :

**ਦੋਹਰਾ ॥**

**ਯਹ ਸਰੀਰ ਚੈਤਨਯ ਹੈ ਤਾਂ ਤੇ ਨਖ ਜੜ੍ਹ ਹੋਇ।**
**ਗੋਬਰ ਜੜ੍ਹ ਤੇ ਪ੍ਰਗਟ ਹ੍ਵੈ ਗੁਵਰੇਂਡਾ ਚਿਤ ਹੋਇ ॥੧੯੨॥**

**ਪਦ ਅਰਥ :** ਤਾਂ ਤੇ= ਇਸ ਵਾਸਤੇ। ਨਖ= ਨੌਂਹ। ਗੋਬਰ= ਗੋਹਾ, ਪਸ਼ੂ ਦੀ ਗੰਦਗੀ। ਹ੍ਵੈ= ਹੋਵੇਗੀ। ਗੁਵਰੇਂਡਾ= ਗੋਹੇ ਦਾ ਕੀੜਾ। ਚਿੱਤ= ਸਾਵਧਾਨ। ਹੋਇ= ਹੁੰਦਾ ਹੈ।

**ਅਰਥ :** ਹੇ ਸਿੱਖ! ਦੇਖ, ਇਹ ਸਰੀਰ ਬੜਾ ਫੁਰਤੀਲਾ ਹੈ ਅਤੇ ਨਾਲ

---

* ਸੰਸਾ, ਸ਼ੱਕ, ਇਹ ਦੋ ਪ੍ਰਕਾਰ ਦਾ ਹੁੰਦਾ ਹੈ : ਰਾਤ ਦੇ ਅਨ੍ਹੇਰੇ ਵਿੱਚ ਰਸਤੇ ਵਿੱਚ ਰੱਸੀ ਪਈ ਦੇਖ ਕੇ ਮਨ ਵਿੱਚ ਦੋ ਤਰ੍ਹਾਂ ਦਾ ਖ਼ਿਆਲ ਪੈਦਾ ਹੋ ਗਿਆ ਹੈ ? ਰੱਸੀ ਹੈ ਜਾਂ ਸੱਪ। ਇਸ ਨੂੰ ਸਿਆਣੇ ਸ਼ੱਕ-ਸ਼ੰਕਾ ਕਹਿੰਦੇ ਹਨ।
ਭਰਮ ਜਾਂ ਵਹਿਮ ਦਾ ਇਕੋ ਹੀ ਸਰੂਪ ਹੁੰਦਾ ਹੈ, ਇਹ ਪੱਕਾ ਯਕੀਨ ਹੋ ਜਾਣਾ ਕਿ ਇਹ ਸੱਪ ਹੀ ਹੈ।

Sri Satguru Jagjit Singh Ji eLibrary NamdhariElibrary@gmail.com

ਹੀ ਇਸੇ ਅੰਦਰ ਨੌਂਹ ਜੜ੍ਹ ਹਨ, ਇਸ ਕਰਕੇ ਜੜ੍ਹ ਤੇ ਚੇਤਨ ਦੋਨੋਂ ਇਕੱਠੇ ਹੀ ਏਸ 'ਚ ਸਰੀਰ ਹਨ। ਜਿਵੇਂ ਗੋਹਾ ਆਪਣੇ ਆਪ ਵਿੱਚ ਜੜ੍ਹ ਹੈ ਏਸ ਅੰਦਰ ਕੀੜਾ (ਭੂੰਡ) ਸੁਚੇਤ ਹੁੰਦਾ ਹੈ ਤੇ ਉਹ ਏਧਰ-ਓਧਰ ਭੱਜਾ-ਫਿਰਦਾ ਹੈ ॥੧੯੨॥

ਸਿੱਖ ਵਲੋਂ ਬੇਨਤੀ ਹੈ :

ਦੋਹਰਾ ॥

**ਯਹ ਤੋ ਜਾਨੀ ਜੋ ਕਹੀ ਉਪਾਦਾਨ ਕੀ ਰੀਤਿ।**
**ਅਬ ਨਿਮਿੱਤ ਕਿਹ ਭਾਂਤਿ ਹੈ ਸੋ ਕਹੀਯੇ ਕਰਿ ਪ੍ਰੀਤਿ ॥੧੯੩॥**

**ਪਦ ਅਰਥ :** ਯਹ ਤੋ= ਇਹ (ਗੱਲ) ਤਾਂ। ਜਾਨੀ= ਜਾਣ ਲਈ। ਕਹੀ= ਆਖੀ। ਰੀਤਿ= ਮਰਯਾਦਾ, ਢੰਗ ਤਰੀਕਾ। ਨਿਮਿੱਤ= ਨਮਿੱਤ ਕਾਰਣ, ਬਣਾਉਣ ਵਾਲਾ। ਕਿਹ ਭਾਂਤਿ= ਕਿਸ ਤਰ੍ਹਾਂ ਦਾ ਹੈ।

**ਅਰਥ :** ਹੇ ਗੁਰੂ ਜੀ! ਉਪਾਦਾਨ ਦਾ ਜੋ ਕਾਰਣ ਢੰਗ-ਤਰੀਕਾ ਤੁਸੀਂ ਦੱਸਿਆ ਹੈ, ਉਸ ਨੂੰ ਮੈਂ ਬੜੀ ਸੋਹਣੀ ਤਰ੍ਹਾਂ ਸਮਝ ਲਿਆ ਹੈ। ਹੁਣ ਕਿਰਪਾ ਕਰਕੇ ਇਹ ਦੱਸਣ ਖੇਚਲ ਕਰੋ, ਨਮਿੱਤ ਕਾਰਣ ਕਿਹੋ ਜਿਹਾ ਹੁੰਦਾ ਹੈ? ॥੧੯੩॥

ਗੁਰੂ ਵੱਲੋਂ ਉੱਤਰ :

ਦੋਹਰਾ ॥

**ਸਾਖ ਵੇਦ ਅਰੁ ਸਿੰਮ੍ਰਿਤ ਕੀ ਧਰੈਂ ਗ੍ਰੰਥ ਬਢਿ ਜਾਇ।**
**ਤਾਂ ਤੇ ਉਪਮਾ ਜੁਗਤਿ ਸੋਂ ਪ੍ਰਗਟ ਦੇਤ ਸਮਝਾਇ ॥੧੯੪॥**

**ਪਦ ਅਰਥ :** ਸਾਖ= ਉਗਾਹੀ, ਮਿਸਾਲ, ਪਰਮਾਣ, ਦਲੀਲ, ਉਦਾਹਰਣ। ਅਰੁ= ਅਤੇ। ਧਰੈਂ= ਰੱਖੀਏ, ਲਿਖੀਏ, ਕੋਈ ਪ੍ਰਮਾਣ ਦੇਵੀਏ। ਇਸ ਵਿੱਚ ਜੇ ਕਰ ਵੇਦਾਂ ਤੇ ਸਿਮ੍ਰਤੀਆਂ ਦੀਆਂ ਗਵਾਹੀਆਂ ਰੱਖੀਏ। ਗ੍ਰੰਥ= ਪੁਸਤਕ, ਕਿਤਾਬ, ਪੋਥੀ। ਬਢ ਜਾਇ= ਵਧ ਜਾਵੇਗਾ। ਤਾਂ ਤੇ= ਇਸ ਲਈ। ਜੁਗਤਿ (ਸੰਜੁਗਤਿ)= ਸਮੇਤ, ਨਾਲ। ਸੋਂ= ਨਾਲ। ਉਪਮਾ= ਵਡਿਆਈ। ਪ੍ਰਗਟ= ਜ਼ਾਹਿਰਾ। ਦੇਤ= ਦੇਂਦਾ।

**ਅਰਥ :** ਹੇ ਸਿੱਖ! ਵੇਦ ਜਾਂ ਸਿਮਰਤੀਆਂ ਦੀਆਂ ਜੇ ਕਰ ਮੈਂ ਇਥੇ ਉਦਾਹਰਣਾਂ ਰੱਖਾਂ ਤਾਂ ਇਸ ਪੁਸਤਕ ਦਾ ਅਕਾਰ ਵੱਡਾ ਹੋ ਜਾਵੇਗਾ। ਇਸ

Sri Satguru Jagjit Singh Ji eLibrary NamdhariElibrary@gmail.com

ਲਈ ਮੈਂ ਇਥੇ ਥੋੜ੍ਹੀ ਕੁ ਵਡਿਆਈ ਹੀ ਜ਼ਾਹਿਰਾ ਪਰਮਾਣ ਦੇ ਤੌਰ 'ਤੇ ਤੈਨੂੰ ਸਮਝਾ ਦੇਂਦਾ ਹਾਂ ॥੧੯੪॥

ਕਬਿੱਤ ॥

ਜੈਸੇ ਘਟ ਕਾਰਯ ਕੇ ਕਾਰਨ ਕਹਿਤ ਦੋਊ,
ਉਪਾਦਾਨ ਮਾਟੀ ਔ ਨਿਮਿਤ ਸੋ ਕੁਮ੍ਹਾਰ ਹੈ।
ਤੈਸੇ ਪੰਚ ਤਤ੍ਵ ਗੁਨ ਤੀਨ ਤੇ ਜਗਤ ਭਯੋ,
ਆਪਨ ਹੀ ਜੀਵ ਈਸ਼ ਆਪ ਕਰਤਾਰ ਹੈ।
ਮਾਟੀ ਸੋਂ ਕੁਮ੍ਹਾਰ ਨਯਾਰੋ ਏਕ ਕਹੈਂ ਸੋਚ ਭਾਰੋ,
ਤਾਂ ਤੇ ਔਰ ਉਪਮਾ ਦੇ ਕੀਯੋ ਨਿਰਧਾਰ ਹੈ।
ਜਾਰੇ ਕੇ ਨਿਮਿੱਤ ਉਪਾਦਾਨ ਜੈਸੇ ਮਕਰੀ ਹੈ,
ਤੈਸੀ ਭਾਂਤਿ ਜਗ ਕੋ ਬਿਚਾਰ ਬ੍ਰਹਮ ਸਾਰ ਹੈ ॥੧੯੫॥

**ਪਦ ਅਰਥ :** ਜੈਸੇ= ਜਿਵੇਂ । ਘਟ= ਘੜਾ । ਕਹਿਤ= ਕਹਿੰਦੇ । ਦੋਊ= ਦੋਨੋਂ । ਕਾਰਯ= ਕੰਮ । ਤੇ= ਕਰ ਕੇ । ਨਿਮਿੱਤ= ਦੋ ਕਾਰਣ, ਉਪਾਦਾਨ ਤੇ ਨਮਿੱਤ ਕਾਰਣ । ਸੋ= ਉਹ । ਤੈਸੇ= ਇਵੇਂ । ਗੁਨ ਤੀਨ= ਰਜੋ, ਤਮੋ, ਸਤੋ; ਤਿੰਨ ਗੁਣ । ਭਯੋ= ਹੋਇਆ । ਈਸ਼= ਈਸ਼ਵਰ । ਕਹੈਂ= ਕਹਿੰਦੇ ਹਨ । ਸੋਂ= ਤੋਂ, ਨਾਲੋਂ । ਸੋਚ ਭਾਰੋ= ਬਹੁਤੀ ਸੋਚ ਵਾਲੇ, ਵਿਦਵਾਨ ਲੋਕ । ਤਾਂ ਤੇ= ਇਸ ਵਾਸਤੇ । ਨਿਰਧਾਰ= ਨਿਰਣਾ । ਜਾਰੇ= ਜਾਲਾ। ਮਕਰੀ= ਮੱਕੜੀ । ਤੈਸੀ= ਇਵੇਂ । ਭਾਂਤਿ= ਤਰ੍ਹਾਂ । ਸਾਰੁ= ਸ੍ਰੇਸ਼ਟ, ਵੱਡਾ।

**ਅਰਥ :** ਜਿਵੇਂ ਘੜੇ ਦੇ ਬਨਾਉਣ ਦੇ ਕੰਮ ਵਿਚ ਦੋ ਕਾਰਨ ਹੁੰਦੇ ਹਨ, ਉਪਾਦਾਨ (ਮਿੱਟੀ, ਚੱਕ, ਡੰਡਾ ਤੇ ਧਾਗਾ) ਨਮਿੱਤ ਕਾਰਨ ਘੁਮਿਆਰ ਹੁੰਦਾ ਹੈ।

(ਇਸੇ ਤਰ੍ਹਾਂ) ਪੰਜਾਂ ਤੱਤਾਂ (ਹਵਾ, ਪਾਣੀ, ਅਗਨੀ, ਧਰਤੀ ਤੇ ਅਕਾਸ਼) ਅਤੇ ਤਿੰਨ (ਰਜੋ, ਤਮੋ ਤੇ ਸਤੋ) ਗੁਣਾਂ ਤੋਂ ਇਹ ਸੰਸਾਰ ਬਣਿਆ ਹੈ, ਉਹ ਪ੍ਰਭੂ ਆਪ ਹੀ ਜੀਵ ਅਤੇ ਆਪੇ ਈਸ਼ਵਰ ਸਰੂਪ ਹੈ ।

ਇਕ ਆਪਣੇ ਆਪ ਵਿੱਚ ਬੜੇ ਸਿਆਣੇ ਕਹਾਉਂਦੇ ਹਨ, ਉਹ ਕਹਿੰਦੇ ਹਨ ਕਿ ਮਿੱਟੀ ਵੱਖਰੀ ਤੇ ਘੁਮਿਆਰ ਵੱਖਰਾ ਹੈ, ਇਸ ਕਰ ਕੇ ਹੋਰ ਉਦਾਹਰਣ ਦੇ ਕੇ ਨਿਰਣਾ ਕੀਤਾ ਹੈ।

Sri Satguru Jagjit Singh Ji eLibrary NamdhariElibrary@gmail.com

(ਜਿਵੇਂ ਦੀਵਾਰ 'ਤੇ ਲੱਗੇ) ਜਾਲੇ ਦਾ ਨਮਿੱਤ ਕਾਰਣ ਮੱਕੜੀ ਹੁੰਦੀ ਹੈ, (ਅਤੇ ਉਪਾਦਾਨ ਕਾਰਨ ਜਾਲਾ ਹੁੰਦਾ ਹੈ), ਇਸੇ ਤਰ੍ਹਾਂ ਇਸ ਜਗਤ ਦਾ ਉਪਾਦਾਨ ਤੇ ਨਮਿੱਤ ਕਾਰਣ ਸਭ ਤੋਂ ਵੱਡਾ ਪਰਮਾਤਮਾ ਨੂੰ ਸਮਝਣਾ ਕਰੋ ॥੧੯੫॥

ਦੋਹਰਾ ॥

ਕਾਰਨ ਕਾਰਯ ਕਰਿ ਕਹਜੋ ਯਹ ਤੋ ਸੋ ਬਿਵਹਾਰ।
ਕਾਰਨ ਕਾਰਯ ਤੇ ਪਰੇ ਸੋ ਹੈ ਤਤ੍ਵ ਬਿਚਾਰ ॥੧੯੬॥

**ਪਦ ਅਰਥ :** ਕਾਰਣ= ਸਬੱਬ। ਕਾਰਯ=ਕੰਮ। ਕਰਿ ਕਹਜੋ= ਕਰ ਰਿਹਾ ਹੈ। ਯਹ ਤੋ= ਇਸ ਤਾਂ। ਸੋ= ਉਸ ਦਾ। ਬਿਵਹਾਰ= ਕੰਮ, ਕਿੱਤਾ। ਤੇ= ਤੋਂ। ਤਤ੍ਵ= ਸਿੱਧਾਂਤ, ਨਿਚੋੜ। ਬਿਚਾਰ= ਵਿਚਾਰਨਾ ਕਰੋ।

**ਅਰਥ :** ਉਹ ਪ੍ਰਭੂ ਆਪ ਹੀ ਕਾਰਨ ਤੇ ਕਾਰਯ ਕਰ ਰਿਹਾ ਹੈ, ਇਹ ਤਾਂ ਉਸ ਦਾ ਕਿੱਤਾ ਹੈ। ਜੋ ਖ਼ੁਦ ਕਾਰਨ ਤੇ ਕਾਰਯ ਨੂੰ ਕਰਦਾ ਹੋਇਆ ਵੀ ਇਸ ਤੋਂ ਦੂਰੀ ਬਣਾਈ ਰੱਖਦਾ ਹੈ, ਇਹ ਉਸ ਵਿਚਲਾ ਸਾਰ-ਸਿੱਧਾਂਤ ਹੈ ॥੧੯੬॥

ਕੁੰਡਲੀਆ ॥

ਜੈਸੇ ਘਟ ਕੋ ਘਟ ਕਹੈਂ ਮਾਟੀ ਕਾਰਨ ਹੋਇ।
ਘਟ ਤਜਿ ਮਾਟੀ ਜੋ ਕਹੇ ਕਾ ਕੋ ਕਾਰਨ ਸੋਇ।
ਕਾ ਕੋ ਕਾਰਨ ਸੋਇ ਬ੍ਰਹਮ ਜਗ ਐਸੇ ਜਾਨੋ।
ਜਗ ਤਜੈ ਬ੍ਰਹਮ ਹੀ ਕਹੈ ਪ੍ਰਗਟ ਨਿਰੁਪਾਧ ਬਖਾਨੋ।
ਪਿਤਾ ਪੁਤ੍ਰ ਤੇ ਹੋਇ ਪਿਤਾ ਬਿਨ ਪੁਤ੍ਰ ਨ ਤੈਸੇ।
ਕਾਰਨ ਹੂੰ ਮਿਟਿ ਜਾਇ ਤਬਹਿ ਕਾਰਯ ਕਹੁ ਕੈਸੇ ॥੧੯੭॥

**ਪਦ ਅਰਥ :** ਜੈਸੇ= ਜਿਵੇਂ। ਘਟ= ਘੜਾ। ਕੋ= ਨੂੰ। ਕਹੈਂ= ਕਹਿੰਦੇ ਹਨ। ਮਾਟੀ= ਮਿੱਟੀ। ਕਾਰਨ= ਸਬੱਬ, ਉਪਾਦਾਨ ਕਾਰਨ। ਹੋਇ= ਹੁੰਦਾ ਹੈ। ਤਜਿ= ਤਿਆਗ ਕੇ, ਛੱਡ ਕੇ। ਕਹੇ= ਆਖੇ। ਕਾ ਕੋ= ਕਿਸ ਦਾ। ਸੋਇ= ਉਸ ਦਾ। ਐਸੇ= ਇੰਜ ਹੀ। ਜਾਨੋ= ਜਾਣਨਾ ਕਰੋ। ਕਹੈ= ਕਹਿੰਦਾ ਹੈ। ਕਹੀਏ= ਆਖੀਏ। ਨਿਰੁਪਾਧ= ਉਪਾਧੀ, ਝਗੜੇ ਤੋਂ ਬਿਨਾਂ। ਬਖਾਨੋ= ਕਹਿੰਦਾ ਹਾਂ। ਤੈਸੇ= ਓਵੇਂ। ਕਹੁ= ਦੱਸੋ। ਤਬਹਿ= ਓਸੇ ਵੇਲੇ। ਕਾਰਯ= ਕੰਮ, ਘੜਾ ਜਾਂ ਮਕਾਨ। ਕੈਸੇ= ਕਿਵੇਂ ਹੋਵੇਗਾ।

Sri Satguru Jagjit Singh Ji eLibrary NamdhariElibrary@gmail.com

**ਅਰਥ :** ਜਿਵੇਂ (ਲੋਕ) ਘੜੇ ਨੂੰ ਘੜਾ ਤਾਂ ਕਹਿੰਦੇ ਹਨ (ਪਰ ਉਸ ਦਾ ਉਪਾਦਾਨ) ਕਾਰਣ ਤਾਂ ਮਿੱਟੀ ਹੁੰਦੀ ਹੈ ।

ਘੜਾ ਸ਼ਬਦ ਜੇਕਰ ਛੱਡ ਦੇਵੀਏ ਤਾਂ ਫਿਰ ਉਹ ਮਿੱਟੀ ਕਿਸ ਦਾ ਕਾਰਣ ਹੋਵੇਗੀ ? ਇਸੇ ਤਰ੍ਹਾਂ ਉਸ ਪਰਮਾਤਮਾ ਨੂੰ ਜਗਤ ਦਾ ਨਮਿੱਤ ਤੇ ਉਪਾਦਾਨ ਕਾਰਣ ਜਾਣਨਾ ਕਰੋ।

ਉਸ (ਮਿਟੀ ਨੂੰ) ਕਿਸ ਦਾ ਕਾਰਨ ਆਖੀਏ, ਇਸੇ ਤਰ੍ਹਾਂ ਪਰਮਾਤਮਾ ਤੋਂ ਜਗਤ ਦਾ ਕਾਰਣ ਕਿਸ ਨੂੰ ਆਖਾਂਗੇ ?

ਸੰਸਾਰ ਨੂੰ ਛੱਡ ਕੇ ਕੇਵਲ ਬ੍ਰਹਮ ਨੂੰ ਹੀ ਕਿਹਾ ਜਾਵੇਗਾ ਤਾਂ ਫਿਰ ਇਹ ਜ਼ਾਹਿਰਾ ਬਿਨਾਂ ਝਗੜੇ ਆਖਿਆ ਜਾਵੇਗਾ ।

ਜਿਵੇਂ ਪਿਤਾ ਤੋਂ ਪੁੱਤਰ ਪੈਦਾ ਹੁੰਦਾ ਹੈ, ਪਿਉ ਤੋਂ ਬਿਨਾਂ ਪੁੱਤਰ ਦਾ ਪੈਦਾ ਹੋਣਾ ਸੰਭਵ ਨਹੀਂ ।

ਜੇਕਰ (ਨਮਿੱਤ ਕਾਰਨ) ਹੀ ਪਰੇ ਹੋ ਜਾਵੇ ਤਾਂ ਦੱਸੋ (ਉਪਾਦਾਨ ਕਾਰਣ) ਕਾਰਜ (ਜਗਤ) ਦੱਸੋ ਕਿਵੇਂ ਹੋਵੇਗਾ ? ॥੧੯੭॥

ਸੱਚੋ ਸੱਚ ਦਾ ਬਿਆਨ ਕਰਦੇ ਹਨ :

## ਕਬਿੱਤ ॥

ਚੇਤਨ ਕਹੋ ਜੌ ਕਹੂੰ ਔਰ ਜੜ੍ਹ ਹੋਇ ਕਛੂ,
ਸਤਿ ਕਹੋ ਯਾ ਤੇ ਜੌ ਅਸੱਤ ਕਛੁ ਲਹੀਏ।
ਆਨੰਦ ਸ੍ਵਰੂਪ ਤੋ ਕਹੋ ਜੌ ਸ਼ੋਕ ਜਾਨੋ ਕਹੂੰ,
ਆਦ੍ਵਤੀਯ ਕਹੇ ਜੌ ਦ੍ਵਤੀਯ ਔਰ ਗਹੀਏ।
ਤੌ ਕਹੋ ਅਖੰਡ ਖੰਡ ਖੰਡ ਔਰ ਦੇਖੋ ਕਛੂ,
ਚਲ ਹੋਇ ਔਰ ਤੌ ਅਚੱਲ ਵਾਹਿ ਕਹੀਏ।
ਜਾਨ ਯਹੈ ਬੇਦ ਸੁਖਦੇਵ ਨੇਤਿ ਨੇਤਿ ਕਹੈਂ,
ਆਪ ਕੇ ਬਿਚਾਰੇ ਚੁਪ ਚਾਪ ਆਪ ਰਹੀਏ ॥੧੯੮॥

**ਪਦ ਅਰਥ :** ਕਹੋ= ਆਖੋ । ਕਹੂੰ= ਕਿਤੇ । ਔਰ= ਹੋਰ । ਜੋ= ਜੇਕਰ। ਯਾ ਤੇ= ਜਿਸ ਕਰ ਕੇ । ਅਸੱਤ= ਝੂਠਾ । ਲਹੀਏ= ਜਾਣੀਏ । ਤੋ= ਤਾਂ । ਸ਼ੋਕ= ਗ਼ਮ, ਚਿੰਤਾ । ਜਾਨੋ= ਜਾਣਨਾ ਕਰੋ । ਆਦ੍ਵਤੀਯ= ਦ੍ਵੈਸ਼, ਈਰਖਾ, ਨਫ਼ਰਤ ਰਹਿਤ, ਜਿੱਥੇ ਦੂਸਰਾ ਨਾ ਹੋਵੇ। ਦ੍ਵਤੀਯ= ਦੂਜਾ ਹੋਰ ਕੋਈ ।

Sri Satguru Jagjit Singh Ji eLibrary NamdhariElibrary@gmail.com

ਗਹੀਏ= ਪਕੜੀਏ । ਅਖੰਡ= ਜੁੜਿਆ ਹੋਇਆ, ਬੇਜੋੜ । ਖੰਡ ਖੰਡ= ਟੁਕੜੇ-ਟੁਕੜੇ । ਤੌ= ਤਾਂ । ਚਲ= ਤੁਰਨ-ਫਿਰਨ ਵਾਲਾ । ਅਚਲ= ਇਕੋ ਜਗ੍ਹਾ ਟਿਕੇ ਰਹਿਣ ਵਾਲਾ । ਜਾਨ= ਜਾਣਨਾ ਕਰੋ । ਯਹੇ= ਇਹੋ ਹੀ । ਨੇਤਿ ਨੇਤਿ= ਨਾ-ਇਤਿ, ਨਾ-ਇਤਿ । ਕਹੈਂ= ਕਹਿੰਦੇ ਹਨ । ਵਾਹਿ= ਉਸ ਨੂੰ ।

**ਅਰਥ :** ਬ੍ਰਹਮ ਨੂੰ ਤਾਂ ਚੇਤਨ ਕਹੀਏ ਜੇ ਕਰ ਹੋਰ ਕੋਈ ਦੂਜਾ ਜੜ੍ਹ ਹੋਵੇ, ਉਸ ਨੂੰ ਸੱਤ (ਸੱਚਾ) ਤਦ ਹੀ ਆਖੋ ਜੇ ਕਰ ਬਾਕੀ ਝੂਠਾ ਹੋਵੇ ।

ਬ੍ਰਹਮ ਨੂੰ ਖੁਸ਼ੀਆਂ-ਖੇੜਿਆਂ ਭਰਪੂਰ ਤਾਂ ਹੀ ਆਖੀਏ, ਜੇਕਰ ਹੋਰ ਕਿਤੇ ਗ਼ਮ ਜਾਣੀਏ ਇਕ ਅਦੁਤੀ ਬ੍ਰਹਮ ਉਸ ਨੂੰ ਤਦ ਹੀ ਆਖੀਏ ਜੇਕਰ ਦੂਜਾ ਕੋਈ ਉਹਦੇ ਮੁਕਾਬਲੇ 'ਤੇ (ਬਰਾਬਰ ਦਾ) ਹੋਵੇ ।

(ਉਸ ਬ੍ਰਹਮ ਨੂੰ) ਤਦ ਹੀ ਬੇ-ਜੋੜ ਆਖੀਏ, ਜੇ ਕਰ ਬਾਕੀ ਟੋਟੇ-ਟੋਟੇ ਹੋਵਣ । ਉਸ ਦੀ ਮਰਜ਼ੀ ਤੋਂ ਹੋਰ ਚੱਲਣ ਵਾਲਾ ਹੋਵੇ ਤਦ ਹੀ ਉਸ ਨੂੰ ਅਚੱਲ ਆਖਿਆ ਜਾ ਸਕਦਾ ਹੈ ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ (ਸੱਚ ਜਾਣੋ !) ਇਸੇ ਕਰਕੇ ਵੇਦ ਉਸ ਨੂੰ ਬੇਅੰਤ ਬੇਅੰਤ ਕਹਿੰਦੇ ਹਨ ਕਿ ਆਪਣੇ ਆਪ ਦੀ ਵਿਚਾਰ ਕਰਦਿਆਂ, ਆਪ ਚੁਪ-ਚੁਪ (ਖਾਮੋਸ਼) ਹੋ ਰਹਿਣਾ ਕਰੋ, ਕਿਉਂਕਿ ਉਸ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ ॥੧੯੮॥

## ਕਬਿੱਤ ॥

ਅਜ ਤੌ ਕਹੋ ਜੌ ਦੇਖੋ ਔਰ ਕੋ ਜਨਮ ਕਹੂੰ
ਅਕ੍ਰਿਯ ਕਹੋ ਤੌ ਕਰਤਾਰ ਔਰ ਲਹੀਏ।
ਕੂਟ ਵਤ ਕਹੋ ਜੌ ਲੋਹਾਰ ਵਤ ਹੋਵੈ ਕੋਊ,
ਅੰਤਵੰਤ ਹੋਇ ਤੌ ਅਨੰਤ ਵਾਹਿ ਕਹੀਏ।
ਸ੍ਵਯੰ ਪ੍ਰਕਾਸ਼ ਕਹੋ ਜੌ ਦਿਖੈਯਾ ਔਰ ਹੋਇ ਕੋਈ,
ਬ੍ਰਹਮ ਤੌ ਕਹੋ ਜੌ ਜੀਵ ਈਸ਼ ਔਰ ਗਹੀਏ।
ਗੂੰਗੋ ਗੁਰ ਖਾਇ ਤਾਂ ਕੋ ਸ੍ਵਾਦ ਨ ਬਖਾਨੋ ਜਾਇ,
ਆਪ ਹੀ ਕੋ ਪਾਇ ਆਪ ਚੁਪ ਚਾਪ ਰਹੀਏ ॥੧੯੯॥

**ਪਦ ਅਰਥ :** ਅਜ= ਅਜਨਮਾ । ਤੌ= ਤਾਂ । ਔਰ= ਹੋਰ । ਲਹੀਏ= ਜਾਣੀਏ। ਜਗ= ਜਗਤ, ਸੰਸਾਰ । ਕਹੂੰ= ਕਿਤੇ-ਕਿਤੇ । ਅਕ੍ਰਿਯ= ਕਿਰਿਆ

Sri Satguru Jagjit Singh Ji eLibrary NamdhariElibrary@gmail.com

ਰਹਿਤ। ਕੂਟ= ਅਹਿਰਨ, ਲੋਹਾਰ ਦਾ ਗਰਮ ਲੋਹਾ ਕੁੱਟਣ ਵਾਲਾ ਲੋਹੇ ਦਾ ਟੁਕੜਾ। ਵਤ= ਵਰਗਾ। ਅੰਤਵੰਤ= ਅੰਤ ਵਾਲਾ। ਵਾਹਿ= ਉਸੇ ਨੂੰ। ਬਖਾਨੋ ਜਾਇ= ਆਖਿਆ ਜਾਂਦਾ ਹੈ। ਆਪ ਹੀ ਕੋ= ਆਪਣੇ ਆਪ ਨੂੰ। ਚੁਪ ਚਾਪ= ਬਿਲਕੁਲ ਖ਼ਾਮੋਸ਼।

**ਅਰਥ :** ਪਰਮਾਤਮਾ ਨੂੰ ਤਦ ਹੀ ਅਜਨਮਾ ਆਖੋ, ਜੇਕਰ ਉਸ ਦਾ ਹੋਰ ਕਿਤੇ ਜਨਮ ਨਾ ਹੋਇਆ ਜਾਣੀਏ। ਨਿਸ਼ਕਰਮ ਉਸ ਨੂੰ ਤਦ ਹੀ ਆਖੋ ਜੇ ਹੋਰ ਕਿਤੇ ਕਰਤਾ ਹੋਵੇ।

(ਲੋਹਾਰ ਦੀ) ਅਹਿਰਨ ਸਮਾਨ ਤਦ ਹੀ ਉਸ ਨੂੰ ਅਚੱਲ ਆਖੋ ਜੇ ਕਰ ਕਿਤੇ ਲੋਹਾਰ ਵਰਗਾ ਕੋਈ ਹੋਰ ਹੋਵੇ ਤਦ ਹੀ ਉਸ ਨੂੰ ਬੇਅੰਤ ਆਖੀਏ।

ਜੇ ਕਰ ਹੋਰ ਰਸਤਾ ਦਿਖਾਉਣ ਵਾਲਾ ਹੋਵੇ ਤਦ ਹੀ ਖ਼ੁਦ ਪਰਕਾਸ਼ ਸਰੂਪ ਆਖੀਏ, ਬ੍ਰਹਮ ਉਸ ਨੂੰ ਤਦ ਹੀ ਆਖੀਏ ਜੀਵ ਵੱਖ ਹੋਵੇ ਤੇ ਈਸ਼ਵਰ ਅਲੱਗ।

ਜਿਵੇਂ ਗੂੰਗਾ ਬੰਦਾ ਮਿੱਠਾ ਗੁੜ ਤਾਂ ਖਾ ਲੈਂਦਾ ਹੈ ਪਰ ਉਸ ਤੋਂ ਗੁੜ ਦਾ ਸਵਾਦ ਕਿਵੇਂ ਦੱਸਿਆ ਜਾਵੇ ? ਇਸੇ ਤਰ੍ਹਾਂ ਆਪਣੇ ਪਰਮ ਆਪੇ ਨੂੰ ਜਾਣ ਕੇ ਖਾਮੋਸ਼ ਹੋ ਰਹਿਣਾ ਚਾਹੀਦਾ ਹੈ ॥੧੯੯॥

ਸਿੱਖ ਵਲੋਂ ਬੇਨਤੀ ਹੈ :

## ਦੋਹਰਾ ॥

**ਐਸੋ ਬ੍ਰਹਮ ਸ੍ਵਰੂਪ ਹੈ ਤਾਂਹਿ ਆਤਮਾ ਜਾਨੁ।**
**ਅਬ ਤੇਰੇ ਪ੍ਰਾਰਬਧ ਨਾਹਿ ਕਛੂ ਲੇਂਹ ਜਿਨ ਮਾਨੁ ॥੨੦੦॥**

**ਪਦ ਅਰਥ :** ਐਸੋ= ਐਹੋ ਜਿਹਾ। ਤਾਂਹਿ= ਉਸ ਨੂੰ। ਆਤਮ= ਆਪਣਾ ਆਪ। ਜਾਨ= ਜਾਣੋ। ਅਬ= ਹੁਣ। ਪ੍ਰਾਰਬਧ= ਭਾਗ, ਕਿਸਮਤ। ਲੇਂਹ= ਲਵੇਂ। ਜਿਨ= ਮਤਾਂ। ਮਾਨੁ=ਮੰਨ।

**ਅਰਥ :** ਐਹੋ ਜਿਹਾ ਤੇਰਾ ਆਪਣਾ ਸਰੂਪ ਹੈ, ਉਸ ਨੂੰ ਸਮਝ (ਪਛਾਣ) ਲੈ। ਮਤਾਂ ਹੁਣ ਇਹ ਦਿਲ ਵਿੱਚ ਮੰਨ ਲੈ ਕਿ ਮੇਰੇ ਆਪਣੇ ਭਾਗਾਂ ਵਿਚ ਕੁਛ ਨਹੀਂ ਹੈ ॥੨੦੦॥

## ਕਬਿੱਤ ॥

**ਸੋਵਤ ਮੈ ਜੈਸੇ ਦੇਹ ਧਾਰ ਕੇ ਮਨੋਰਥ ਕੀ,**
**ਪੂਤ ਭਯੋ ਕਾਹੂੰ ਕੇ ਖਿਲਾਯੋ ਤੇਹ ਬਾਰੇ ਤੇ।**

Sri Satguru Jagjit Singh Ji eLibrary NamdhariElibrary@gmail.com

ਸਿਸਤਾ ਨਿਵਾਰਿ ਪੁਨ ਪਠੈ ਬੇਦ ਚਾਰੋਂ,
ਬਜਾਹ ਕੁਟੰਬ ਸੰਭਾਰੋ ਕਾਕਾ ਬਾਬਾ ਬੰਧੁ ਸਾਰੇ ਤੇ।
ਕਹੈ ਸੁਖਦੇਵ ਪੂਤ ਨਾਤੀ ਉਪਜਾਏ ਭਾਂਤਿ,
ਭਾਂਤਨ ਖਿਲਾਏ ਪਾਪ ਪੁੰਨ ਕਰਿ ਪਾਰੇ ਤੇ।
ਜਾਗਤ ਹੀ ਜੈਸੇ ਸਭ ਸੁਪਨੇ ਕੇ ਝੂਠੇ ਲਾਗੇ,
ਜਗਤ ਕੋ ਤੈਸੇ ਜਾਨੋ ਆਤਮਾ ਬਿਚਾਰੇ ਤੇ ॥੨੦੧॥

**ਪਦ ਅਰਥ :** ਸੋਵਤ ਮੈ= ਸੌਣ ਵੇਲੇ । ਜੈਸੇ= ਜਿਵੇਂ । ਮਨੋਰਥ= ਫੁਰਨਿਆਂ ਦੀ, ਖ਼ਿਆਲੀ ਦੇਹ । ਭਯੋ= ਹੋ ਗਿਆ, ਜੰਮ ਪਿਆ । ਕਾਹੂੰ ਕੇ= ਕਿਸੇ ਦੇ ਘਰ ਵਿੱਚ । ਤੇਹ= ਉਸ ਨੇ । ਬਾਰੇ ਤੇ (ਬਾਲ)= ਬਾਲ ਉਮਰ ਤੋਂ। ਸਿਸਤਾ (ਸਿਸ, ਬੱਚਾ)= ਬਚਪਨਾ । ਨਿਵਾਰਿ= ਦੂਰ ਕਰ ਕੇ । ਪੁਨ= ਫੇਟ, ਮੁੜ। ਪਠੈ= ਪੜ੍ਹਦਾ ਹੈ । ਚਾਰੋਂ= ਚਾਰੇ ਹੀ । ਕੁਟੰਬ= ਪਰਿਵਾਰ । ਸੰਭਾਰੋ= ਸੰਭਾਲਦਾ ਹੈ । ਕਾਕਾ= ਚਾਚਾ । ਬਾਬਾ= ਦਾਦਾ । ਬੰਧੁ= ਸਬੰਧੀ, ਰਿਸ਼ਤੇਦਾਰ। ਤੇ= ਉਨ੍ਹਾਂ । ਨਾਤੀ= ਪੋਤਰੇ । ਉਪਜਾਏ= ਜੰਮੇ । ਭਾਂਤਿ= ਬਹੁਤ ਸਾਰੇ, ਕਈ-ਕੁ । ਭਾਂਤਨ= ਕਈ ਤਰ੍ਹਾਂ ਦੇ । ਕਰਿ= ਕਰਦਿਆਂ । ਤੇ= ਉਨ੍ਹਾਂ ਨੂੰ । ਪਾਰੇ= ਪਾਲਣਾ ਕੀਤੇ । ਜਾਗਤ ਹੀ= ਜਾਗਦਿਆਂ ਹੀ । ਸੁਪਨੇ ਕੇ= ਸੁਪਨੇ ਦੇ ਸਾਕ-ਸਬੰਧੀ । ਲਾਗੇ= ਲੱਗਣ ਲੱਗ ਪਏ । ਕੋ= ਨੂੰ । ਜਾਨੋ= ਜਾਣਨਾ ਕਰੋ । ਆਤਮਾ= ਆਪਣੇ ਆਪੇ ਦੀ । ਬਿਚਾਰੇ ਤੇ= ਵਿਚਾਰਨ ਕਰਕੇ ।

**ਅਰਥ :** ਜਿਵੇਂ (ਰਾਤ ਨੂੰ) ਸੁੱਤਿਆਂ (ਸੁਪਨੇ ਵਿੱਚ) ਖ਼ਿਆਲੀ ਸਰੀਰ ਧਾਰ ਕੇ ਕਿਸੇ ਦੇ (ਘਰ 'ਚ) ਪੁੱਤਰ ਬਣ ਗਿਆ ਤੇ ਉਨ੍ਹਾਂ ਨੇ ਇਸ ਨੂੰ ਆਪਣਾ ਬੱਚਾ ਸਮਝ ਕੇ ਪਾਲਿਆ-ਪੋਸਿਆ।*

ਬਾਲ-ਉਮਰ ਲੰਘਣ 'ਤੇ ਇਸ ਨੂੰ ਸਮਾਜਿਕ ਤੇ ਧਾਰਮਿਕ ਵਿਦਿਆ ਦਿੱਤੀ ਗਈ, ਨੌਜਵਾਨ ਹੋ ਜਾਣ ਤੇ ਮਾਂ-ਬਾਪ ਨੇ ਇਸ ਦਾ ਵਿਆਹ ਕਰ ਦਿੱਤਾ ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਕਿ ਉਸ ਪਰਿਵਾਰ ਦੀ ਸਾਂਭ-ਸੰਭਾਲ ਕਰਦਿਆਂ ਕਿਸੇ ਦਾ ਚਾਚਾ, ਕਿਸੇ ਦਾ ਦਾਦਾ ਬਣ ਗਿਆ; ਇੰਜ ਬਹੁਤ ਸਾਰੇ ਸਾਕ-ਸਬੰਧੀ ਬਣ ਗਏ, ਫੇਰ ਕਈ ਤਰ੍ਹਾਂ ਦੇ ਚੰਗੇ-ਮਾੜੇ ਕੰਮ ਕਰ ਕੇ ਉਨ੍ਹਾਂ

---

* *ਸੋਵਤਿ ਜਬਿ ਜੁਗ ਜਾਮ ਬਿਤਾਏ । ਅਧਭੁਤ ਸੁਪਨੋ ਤਿਹ ਛਿਨ ਆਏ ॥੧੭॥*
*......................................। ਘਰ ਚੰਡਾਲ ਕੇ ਜਨਮ ਪੁਨ ਲਯੋ ॥*
*(ਦੇਖੋ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੨)*

Sri Satguru Jagjit Singh Ji eLibrary NamdhariElibrary@gmail.com

ਦੀ ਪਾਲਣਾ ਕੀਤੀ।

(ਇਉਂ ਕਰਦਿਆਂ ਕਰਦਿਆਂ ਜਦ ਦਿਨ ਚੜ੍ਹ ਗਿਆ, ਅੱਖਾਂ ਖੁਲ੍ਹੀਆਂ ਤਾਂ ਕੀ ਦੇਖਿਆ ਕਿ ਅੱਗੇ ਕੁਛ ਵੀ ਨਹੀਂ) ਜਾਗਣ-ਸਾਰ ਉਹ ਸਾਰੇ ਝੂਠੇ ਲੱਗਣ ਲੱਗ ਪਏ, ਇਸੇ ਤਰ੍ਹਾਂ ਜਦ ਆਪਣੇ ਪਰਮ ਆਪੇ ਦੀ ਵਿਚਾਰ ਕਰ ਕੇ ਇਸ ਜਗਤ ਨੂੰ (ਸੁਪਨੇ ਵਰਗਾ) ਝੂਠਾ ਜਾਣਨਾ ਕਰੋ ॥੨੦੧॥

## ਕਬਿੱਤ ॥

ਸੋਵਤ ਸ੍ਵਪਨ ਮਾਂਝ ਨੀਚ ਜੈਸੇ ਰਾਜਾ ਹੋਇ,
ਜਾਗਤ ਮੈ ਲੇਸ ਤਾਂ ਕੋ ਰੰਚਕ ਨ ਦੇਖੀਏ।
ਜੈਸੇ ਬਾਂਝ ਪੂਤ ਕੇ ਉਢਾਉਨੇ ਵਿਛਾਉਨੇ ਕੀ,
ਬਾਤ ਕੌਨ ਕਹੈ ਤਾਂ ਕੀ ਔਰ ਭਰਮ ਰੇਖੀਏ।
ਕਹੈ ਸੁਖਦੇਵ ਜੈਸੇ ਗਗਨ ਕੀ ਗੰਗਾ ਮਾਝ,
ਫੂਲੇ ਅਰਬਿੰਦ ਤਾਂ ਕੋ ਸੌਰਭ ਵਿਸ਼ੇਖੀਏ।
ਤੈਸੇ ਤੂੰ ਜਗਤ ਅਰੁ ਮੈਂ ਤੂੰ ਏ ਸਰੀਰ ਜਾਨ,
ਤਾਂ ਕੇ ਕੀਯੇ ਕਰਮ ਕਜੋਂ ਸਾਚੇ ਕਰਿ ਲੇਖੀਏ ॥੨੦੨॥

**ਪਦ ਅਰਥ :** ਸੋਵਤ= ਸੁਤਿਆਂ। ਸ੍ਵਪਨ ਮਾਂਝ= ਸੁਪਨੇ ਵਿੱਚ। ਜੈਸੇ= ਜਿਵੇਂ। ਨੀਚ= ਗ਼ਰੀਬ, ਮੰਗਤਾ। ਰਾਜਾ ਹੋਇ= ਰਾਜਾ ਬਣ ਬੈਠੇ। ਜਾਗਤ ਮੈ= ਜਾਗਣ ਵੇਲੇ, ਜਾਗਦਿਆਂ ਹੀ। ਲੇਸ= ਅਸਰ, ਪ੍ਰਭਾਵ। ਤਾਂ ਕੋ= ਉਸ ਦਾ। ਰੰਚਕ= ਥੋੜ੍ਹਾ ਜਿੰਨਾ ਵੀ। ਬਾਂਝ= ਸੰਢ ਇਸਤ੍ਰੀ, ਜਿਸ ਦੇ ਸੰਤਾਨ ਪੈਦਾ ਨਾ ਹੋਵੇ। ਉਢਾਉਨੇ= ਪਵਾਉਣੇ। ਵਿਛਾਉਨੇ= ਬਿਸਤਰਾ ਵਿਛਾਉਣਾ। ਭਰਮ ਰੇਖੀਏ= ਇਹ ਕੇਵਲ ਭਰਮ ਦੀ ਲਕੀਰ ਹੈ, ਭਾਵ ਕਲਪਣਾ ਹੀ ਹੈ। ਫੂਲੇ= ਫੁੱਲਿਆ ਹੋਇਆ, ਖਿੜਿਆ ਹੋਇਆ। ਅਰਬਿੰਦ= ਕੌਲ ਫੁੱਲ। ਸੌਰਭ= ਸੁਗੰਧੀ, ਖ਼ੁਸ਼ਬੋ। ਵਿਸ਼ੇਖੀਏ= ਵਿਸ਼ੇਸ਼ ਕਰ ਕੇ। ਅਰੁ= ਅਤੇ। ਲੇਖੀਏ= ਜਾਣਨਾ ਕਰੋ।

**ਅਰਥ :** ਜਿਵੇਂ ਕੋਈ ਮੰਗਤਾ ਸੁਪਨੇ ਵਿੱਚ ਰਾਜ-ਸਿੰਘਾਸਨ 'ਤੇ ਰਾਜਾ ਬਣ ਬੈਠੇ, ਜਾਗਣ 'ਤੇ ਉਸ ਰਾਜ ਦਾ ਅਸਰ ਉਸ 'ਤੇ ਥੋੜ੍ਹਾ ਜਿੰਨਾ ਵੀ ਨਜ਼ਰ ਨਹੀਂ ਆਉਂਦਾ।*

---

* *ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤ ਨਿਰਾਰਥ ਕਾਜਾ ॥੨॥*

*(ਪੰਨਾ ੧੨੯)*

Sri Satguru Jagjit Singh Ji eLibrary NamdhariElibrary@gmail.com

ਜਿਵੇਂ ਸੰਢ ਇਸਤਰੀ ਦੇ ਪੁੱਤਰ ਨੂੰ ਕੱਪੜੇ ਪਵਾਉਣੇ ਤੇ ਬਿਸਤਰਾ ਵਿਛਾ ਕੇ ਦੇਣ ਦੀ ਗੱਲ ਕੌਣ ਮੰਨ ਸਕਦਾ ਹੈ ਭਾਵ ਕੋਈ ਨਹੀਂ ਮੰਨਦਾ, ਕੇਵਲ ਖ਼ਿਆਲੀ ਕਲਪਣਾ ਹੁੰਦੀ ਹੈ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ ਕਿ ਜਿਵੇਂ ਕੋਈ ਆਖੇ ਅਕਾਸ਼-ਗੰਗਾ ਵਿੱਚੋਂ ਕਮਲ-ਫੁੱਲਾਂ ਦੀ ਬੜੀ ਸੁਗੰਧੀ ਆ ਰਹੀ ਹੈ, ਉਸ ਦੀ ਇਸ ਗੱਲ ਨੂੰ ਕੌਣ ਮੰਨਦਾ ਹੈ ਕਿਉਂਕਿ ਇਹ ਸਾਰਾ ਕੁਝ ਝੂਠਾ ਹੁੰਦਾ ਹੈ (ਕੇਵਲ ਖ਼ਿਆਲੀ ਪੁਲਾੜ ਹੁੰਦੇ ਹਨ)।

ਹੇ ਸਿੱਖ ! ਓਵੇਂ ਹੀ ਤੂੰ ਇਹ ਜਗਤ, ਮੈਂ ਤੇ ਤੂੰ ਅਤੇ ਇਹ ਸਰੀਰ ਕੇਵਲ ਕਲਪਨਾ ਮਾਤਰ ਹੀ ਹੈ, ਇਸ ਦੇ ਕੀਤੇ ਕੰਮ ਕਿਵੇਂ ਸੱਚੇ ਦੇਖੇ ਜਾ ਸਕਦੇ ਹਨ ॥੨੦੨॥

ਸਿੱਖ ਵਲੋਂ ਬੇਨਤੀ :

ਦੋਹਰਾ ॥

**ਬ੍ਰਹਮ ਰੂਪ ਤਬ ਹੀ ਹੁਤੋ ਜਬ ਹੌਂ ਅੱਗ ਸੁਭਾਇ।**
**ਗਯਾਨ ਭਏ ਕੁਛ ਔਰ ਨਹਿ ਵਹੈ ਬ੍ਰਹਮ ਅਬ ਪਾਇ ॥੨੦੩॥**

**ਪਦ ਅਰਥ :** ਤਬ= ਉਦੋਂ ਵੀ। ਹੁਤੋ= ਸੀ। ਜਬ= ਜਦੋਂ। ਹੌਂ= ਮੈਂ। ਅਗਯ= ਅਗਿਆਨੀ, ਨਾਦਾਨ, ਮੂਰਖ। ਸੁਭਾਇ= ਆਦਤ। ਭਏ= ਹੋ ਗਿਆ। ਵਹੈ= ਏਹੀ। ਪਾਇ= ਪਾ ਲਿਆ।

**ਅਰਥ :** ਹੇ ਗੁਰੂ ਜੀ ! ਪਰਮਾਤਮਾ ਦਾ ਸਰੂਪ ਉਦੋਂ ਵੀ ਸੀ, ਜਿਸ ਵੇਲੇ ਮੇਰਾ ਸੁਭਾਅ ਅਗਿਆਨੀਆਂ ਵਾਲਾ ਸੀ। ਗਿਆਨ ਪ੍ਰਾਪਤੀ ਤੋਂ ਬਾਅਦ ਕੁਝ ਹੋਰ ਨਹੀਂ ਸੀ, ਕੇਵਲ ਬ੍ਰਹਮ ਹੀ ਸੀ; ਜਿਸ ਨੂੰ ਮੈਂ ਪ੍ਰਾਪਤ ਕਰ ਲਿਆ ਹੈ ॥੨੦੩॥

ਗੁਰੂ ਵਲੋਂ ਸਿੱਖ ਸਿਖਿਆ :

ਦੋਹਰਾ ॥

**ਭੂਲੇ ਕੋ ਸਮੁਝਾਵਹੀ, ਬੇਦ ਔਰ ਗੁਰ ਲੋਗ।**
**ਕਰਤ ਔਰ ਤੇ ਔਰ ਨਹਿ, ਕ੍ਰਿਯਾ ਕਰਮ ਕੇ ਜੋਗ ॥੨੦੪॥**

**ਪਦ ਅਰਥ :** ਭੂਲੇ= ਆਪਣੇ ਆਪ ਤੋਂ ਭੁੱਲੇ ਹੋਏ। ਕੋ= ਨੂੰ। ਸਮਝਾਵਹੀ= ਸਮਝਾਉਂਦੇ ਹਨ। ਲੋਗ= ਜਨਤਾ। ਕਰਤ= ਕਰਦੇ ਹਨ।

Sri Satguru Jagjit Singh Ji eLibrary NamdhariElibrary@gmail.com

ਔਰ= ਹੋਰ ਹੀ । ਕ੍ਰਿਯਾ ਕਰਮ= ਕੰਮ ਕਾਰ । ਜੋਗ= ਲਾਇਕ ।

ਅਰਥ : ਹੇ ਸਿੱਖ! ਜੇਕਰ ਕੋਈ ਮਨੁੱਖ ਆਪਣੇ ਘਰ ਦਾ ਰਸਤਾ ਭੁੱਲ ਜਾਵੇ ਤਾਂ ਦੁਨੀਆਦਾਰ ਉਸ ਨੂੰ ਸਮਝਾ ਦੇਂਦੇ ਹਨ । ਇਸੇ ਤਰ੍ਹਾਂ ਜੇਕਰ ਕੋਈ ਜ਼ਿੰਦਗੀ ਦਾ ਰਸਤਾ ਭੁੱਲ ਜਾਵੇ ਤਾਂ ਧਰਮ ਗ੍ਰੰਥ ਤੇ ਸੰਤ ਜਨ (ਗੁਰੂ-ਜਨ) ਅਤੇ ਸਮਾਜ ਦੇ ਲੋਕ ਉਸ ਨੂੰ ਜ਼ਿੰਦਗੀ ਦਾ ਸਹੀ ਰਸਤਾ ਸਮਝਾ ਦੇਂਦੇ ਹਨ ॥੨੦੪॥

ਉਦਾਹਰਣ ਦੇ ਕੇ ਸਮਝਾਉਂਦੇ ਹਨ :

## ਕਬਿੱਤ ॥

ਕੋਰੀ ਬੀਸ ਚਲੇ ਗਾਉਂ ਵੀਚ ਨਦੀ ਉਤਰਾਉ,
ਪੈਰ ਪੈਰ ਕੇ ਸੁ ਭਏ ਪਾਰ ਭ੍ਰਮ ਆਯੋ ਹੈ।
ਜੋਈ ਗਿਨਿ ਦੇਖੈ ਸੋਈ ਆਪ ਕੋ ਨ ਲੇਖੈ,
ਏਕ ਬੂਡਯੋ ਅਵਿਰੇਖੈ ਮਹਾਂ ਸ਼ੋਕ ਉਪਜਾਯੋ ਹੈ।
ਔਰ ਜਬ ਪੰਥੀ ਆਏ ਨਜਾਰੇ ਨਜਾਰੇ ਸਮੁਝਾਏ,
ਬੀਸੋਂ ਗਿਨ ਕੇ ਬਤਾਏ ਤਬ ਸੁਨਿ ਸੁਖੁ ਪਾਯੋ ਹੈ।
ਐਸੇ ਸੁਖਦੇਵ ਗੁਰਦੇਵ ਉਪਦੇਸ਼ ਕਰਿ,
ਤੇਰੋ ਈ ਸੂਰੂਪ ਫਿਰਿ ਤੋਹਿ ਕੋ ਬਤਾਯੋ ਹੈ ॥੨੦੫॥

ਪਦ ਅਰਥ : ਕੋਰੀ= ਜੁਲਾਹਾ । ਬੀਹ= ਵੀਹ, ੨੦ । ਚਲੇ= ਤੁਰ ਪਏ। ਗਾਉਂ= ਪਿੰਡ । ਉਤਰਾਉ= ਉਤਰੇ, ਨਦੀ ਵਿੱਚ ਵੜੇ । ਪੈਰ ਪੈਰ= ਤੈਰ-ਤੈਰ ਕੇ । ਭਏ= ਹੋਏ । ਭ੍ਰਮ= ਭੁਲੇਖਾ । ਸੁ= ਉਹ । ਆਯੋ ਹੈ= ਆ ਗਿਆ । ਸ਼ੱਕ ਪੈ ਗਿਆ । ਜੋਈ= ਜਿਹੜਾ ਵੀ । ਗਿਨਿ ਦੇਖੈ= ਗਿਣ ਕੇ ਦੇਖਦਾ । ਆਪ ਕੋ= ਆਪਣੇ ਆਪ ਨੂੰ । ਨ ਲੇਖੈ= ਨਹੀਂ ਗਿਣਦਾ । ਔਰ= ਹੋਰ । ਪੰਥੀ= ਰਾਹੀ, ਮੁਸਾਫ਼ਿਰ । ਬੂਡਯੋ= ਡੁੱਬ ਗਿਆ । ਅਵਿਰੇਖੈ= ਦੇਖਦਾ । ਮਹਾਂ ਸੋਕ= ਬੜਾ ਦੁੱਖ । ਉਪਜਾਯੋ= ਪੈਦਾ ਕੀਤਾ, ਮਨਇਆ । ਨਜਾਰੇ ਨਜਾਰੇ= ਵੱਖ-ਵੱਖ ਕਰ ਕੇ । ਬੀਸੋਂ ਗਿਨ ਕੇ= ਵੀਹ ਦੇ ਵੀਹ ਗਿਣ ਕੇ । ਬਤਾਏ= ਦੱਸੇ । ਸੁਨਿ= ਸੁਣ ਕੇ । ਸੁਖ= ਸਕੂਨ, ਮਨ ਦੀ ਸ਼ਾਂਤੀ, ਸੁਖ ਦਾ ਸਾਹ ਲਿਆ । ਤੇਰੋ ਈ= ਤੇਰਾ ਹੀ । ਸੂਰੂਪ= ਆਪਣਾ ਵਜੂਦ । ਫਿਰਿ= ਮੁੜ ਕੇ । ਤੋਹਿ ਕੋ= ਤੈਨੂੰ ਹੀ ਬਤਾਯੋ= ਦੱਸ ਦਿੱਤਾ, ਸਮਝਾ ਦਿੱਤਾ ।

Sri Satguru Jagjit Singh Ji eLibrary NamdhariElibrary@gmail.com

**ਅਰਥ :** ਵੀਹ ਜੁਲਾਹੇ (ਆਪਣੇ) ਪਿੰਡੋਂ (ਕਿਸੇ ਦੂਸਰੇ ਪਿੰਡ ਨੂੰ ਜਾਣ ਵਾਸਤੇ) ਤੁਰੇ, ਰਸਤੇ ਵਿੱਚ ਨਦੀ ਪੈਂਦੀ ਸੀ ਉਸ ਨੂੰ ਪਾਰ ਕਰਨ ਲੱਗੇ, ਹੌਲੀ ਹੌਲੀ ਤੈਰ ਕੇ ਉਹ ਨਦੀ ਪਾਰ ਕੀਤੀ ਤੇ ਆਪਣੇ ਇਕ ਬੰਦੇ (ਦੇ ਘਟਣ) ਦਾ ਭੁਲੇਖਾ ਪੈ ਗਿਆ।

ਫਿਰ ਉਹ ਆਪਣੇ ਬੰਦਿਆਂ ਦੀ ਗਿਣਤੀ ਕਰਨ ਲੱਗੇ ਤਾਂ ਇਕ ਆਦਮੀ ਘਟ ਲੱਗਿਆ, ਕਾਰਨ ਜਿਹੜਾ ਵੀ (ਗਿਣਨ ਲੱਗਦਾ) ਉਹ ਆਪਣੇ ਆਪ ਨੂੰ ਨਾ ਗਿਣਦਾ, ਇੰਜ ਇਕ ਆਦਮੀ ਡੁੱਬ ਗਿਆ ਜਾਣ ਕੇ ਉਨ੍ਹਾਂ ਸਾਰਿਆਂ ਨੇ ਦਿਲ ਵਿੱਚ ਬੜਾ ਗ਼ਮ ਕੀਤਾ (ਰੋਣ-ਪਿੱਟਣ ਲੱਗੇ)।

ਉਸੇ ਰਸਤੇ ਹੋਰ ਮੁਸਾਫ਼ਿਰ ਆ ਗਏ, (ਉਨ੍ਹਾਂ ਨੇ ਇਨ੍ਹਾਂ ਦੇ ਰੋਣ ਦਾ ਕਾਰਨ ਪੁੱਛਿਆ, ਇਨ੍ਹਾਂ ਜੁਲਾਹਿਆਂ ਦੇ ਦੱਸਣ 'ਤੇ ਉਨ੍ਹਾਂ ਵਿਚੋਂ) ਇਕ (ਮੁਸਾਫਿਰ) ਨੇ ਇਕ ਇਕ (ਵੱਖ-ਵੱਖ ਗਿਣਤੀ) ਕਰ ਕੇ ਇਨ੍ਹਾਂ ਦੇ ਵੀਹ ਬੰਦੇ ਪੂਰੇ ਕਰ ਦਿੱਤੇ, ਉਨ੍ਹਾਂ (ਜੁਲਾਹਿਆਂ ਨੇ) ਬੜਾ ਸੁਖ ਪਾਉਣਾ ਕੀਤਾ।

ਕਵੀ ਸੁਖਦੇਵ ਸਿੰਘ ਕਹਿੰਦਾ ਹੈ : ਇਸੇ ਤਰ੍ਹਾਂ ਗੁਰੂਦੇਵ ਨੇ ਸਿਖਿਆ ਦੇ ਕੇ ਤੇਰਾ ਆਪਣਾ ਹੀ ਜੋ ਸਰੂਪ ਸੀ ਉਹੀ ਫਿਰ ਤੈਨੂੰ ਸਮਝਾ ਦਿੱਤਾ ॥੨੦੫॥

ਸਿੱਖ ਵਲੋਂ ਤਰਲਾ-ਬੇਨਤੀ :

**ਦੋਹਰਾ ॥**

**ਜਾਨਯੋ ਤਵ ਪ੍ਰਸਾਦਿ ਤੇ ਅਪੁਨੋ ਆਤਮ ਰੂਪ।**
**ਅਨੁਭਵ ਕਾ ਸੋਂ ਕਹਤ ਹੈਂ ਅਰੁ ਵਿਗਯਾਨ ਅਨੂਪ ॥੨੦੬॥**

**ਪਦ ਅਰਥ :** ਜਾਨਯੋ= ਜਾਣ ਲਿਆ। ਤਵ= ਤੇਰੀ, ਤੁਹਾਡੀ। ਪ੍ਰਸਾਦਿ= ਕਿਰਪਾ ਨਾਲ। ਆਤਮ= ਆਪਣਾ ਵਜੂਦ। ਰੂਪ= ਸ਼ਕਲ। ਅਨੁਭਵ= ਉਹ ਗਿਆਨ, ਜੋ ਬਿਨਾਂ ਕਿਸੇ ਸੰਸਕਾਰ ਦੇ ਹੋਵੇ। ਕਾ ਸੌਂ= ਕਿਸ ਨੂੰ। ਹੈਂ= ਹਨ। ਅਰੁ= ਅਤੇ। ਵਿਗਯਾਨ= ਅਪ੍ਰੋਖ ਗਿਆਨ, ਓਹਲਾ ਰਹਿਤਾ ਗਿਆਨ, ਮੁਕੰਮਲ ਗਿਆਨ।* ਅਨੂਪ= ਉਪਮਾ ਰਹਿਤ, ਜਿਸ ਦੀ ਸਿਫਤਿ ਨਾ ਕੀਤੀ ਜਾ ਸਕੇ।

**ਅਰਥ :** ਹੇ ਗੁਰੂ ਜੀ! ਤੁਹਾਡੀ ਕਿਰਪਾ ਨਾਲ ਮੈਂ ਆਪਣੇ ਸਰੂਪ ਨੂੰ ਸਮਝ ਲਿਆ ਹੈ। ਪਰ ਇਹ ਕਿਰਪਾ ਕਰ ਕੇ ਦੱਸੋ, ਗਿਆਨ ਕਿਸ ਨੂੰ ਕਹਿੰਦੇ ਹਨ ਅਤੇ ਉਪਮਾ ਰਹਿਤ ਵਿਗਿਆਨ ਕਿਸ ਦਾ ਨਾਮ ਹੈ? ॥੨੦੬॥

---

* *ਸੋ ਪ੍ਰਭ ਦੂਰਿ ਨਾਹੀ ਪ੍ਰਭ ਤੂ ਹੈ ॥ (ਅੰਗ ੩੫੪)*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਿਨ ਭੇਦ। (ਸਰਬ ਲੋਹ ਗ੍ਰੰਥ)*

Sri Satguru Jagjit Singh Ji eLibrary NamdhariElibrary@gmail.com

ਗੁਰੂ ਵਲੋਂ ਸਿਖਿਆ :

ਦੋਹਰਾ ॥

ਸਤਿ ਚਿਤ ਜਾਨਤ ਬ੍ਰਹਮ ਕੋ ਤੌ ਲੌ ਕਹੀਯਤ ਗ੍ਯਾਨ।
ਬ੍ਰਹਮ ਆਪ ਹੀ ਕੋ ਲਖੈ ਸੋ ਵਿਗ੍ਯਾਨ ਵਿਧਾਨ ॥੨੦੭॥

**ਪਦ ਅਰਥ :** ਸਤਿ= ਸੱਚਾ। ਚਿੱਤ= ਚੈਤੰਨ, ਚੁਸਤ ਚਾਲਾਕ। ਕੋ= ਨੂੰ। ਤੌਂ= ਤਦ। ਲੌਂ= ਤੱਕ। ਕਹੀਯਤ= ਕਹਿੰਦੇ ਹਨ। ਲਖੈ= ਜਾਣਦਾ। ਸੋ= ਉਹ। ਵਿਧਾਨ (ਸੰ.)= ਪ੍ਰਕਾਰ, ਤਰ੍ਹਾਂ, ਇਸ ਤਰ੍ਹਾਂ ਦਾ।

**ਅਰਥ :** ਹੇ ਸਿੱਖ! ਜਦੋਂ ਤੱਕ ਇਹ ਜੀਵ ਪਰਮਾਤਮਾ ਨੂੰ ਕੇਵਲ ਸਤ ਚਿਤ ਅਨੰਦ ਸਰੂਪ ਮੰਨਣ ਤੱਕ ਹੀ ਸੀਮਤ ਹੈ, ਇਸ ਨੂੰ ਸਿਆਣੇ ਗਿਆਨ ਕਹਿੰਦੇ ਹਨ। ਜਦ ਇਹ ਆਪਣੇ ਆਪ ਨੂੰ ਪਰਮਾਤਮਾ ਸਰੂਪ ਮੰਨ ਲੈਂਦਾ ਹੈ, ਵਿਦਵਾਨ ਇਸ ਨੂੰ ਅਪ੍ਰੋਖ ਗਿਆਨ (ਵਿਗਿਆਨ) ਕਹਿੰਦੇ ਹਨ ॥੨੦੭॥

ਦੋਹਰਾ ॥

ਜੈਸੇ ਨਰੁ ਅਗ੍ਯਾਨ ਤੇ ਕਹਤ ਦੇਹ ਸੋਂ ਆਪ।
ਤਯੋਂ ਹੀ ਜਬ ਬ੍ਰਹਮਹਿ ਕਹੈ ਗ੍ਯਾਨੀ ਰਿਦੈ ਅਲਾਪ ॥੨੦੮॥

**ਪਦ ਅਰਥ :** ਅਗ੍ਯਾਨ= ਮੂਰਖਤਾ। ਤੇ= ਕਰ ਕੇ। ਸੋਂ= ਨਾਲ। ਤਯੋਂ= ਓਵੇਂ ਹੀ। ਬ੍ਰਹਮਹਿ= ਬ੍ਰਹਮ ਨੂੰ। ਕਹੈ= ਕਹਿੰਦਾ ਹੈ। ਰਿਦੈ= ਦਿਲ ਵਿੱਚ। ਅਲਾਪ= ਉਚਾਰਦਾ ਹੈ।

**ਅਰਥ :** (ਹੇ ਸਿੱਖ!) ਜਿਵੇਂ ਇਹ ਜੀਵ, ਮੂਰਖਤਾ ਕਰ ਕੇ ਇਸ ਦੇਹ ਨੂੰ ਹੀ ਆਪਣਾ ਆਤਮਾ ਸਮਝ ਲੈਂਦਾ ਹੈ। ਇਸੇ ਤਰ੍ਹਾਂ ਜਿਸ ਵੇਲੇ ਇਹ ਬ੍ਰਹਮ ਨੂੰ ਆਪਣੇ ਦਿਲ ਅੰਦਰ ਜਾਪ ਕਰਨ ਲੱਗ ਜਾਂਦਾ ਹੈ ਇਸ ਨੂੰ ਗਿਆਨਵਾਨ ਕਹਿੰਦੇ ਹਨ ॥੨੦੮॥

ਸਿੱਖ ਵਲੋਂ ਬੇਨਤੀ :

ਦੋਹਰਾ ॥

ਮੁਕਤਿ ਭਯੋ ਸੰਸੈ ਗਯੋ ਲਹਯੋ ਆਪਨੋ ਰੂਪ।
ਰਹੀ ਦੇਹ ਬਿਵਹਾਰ ਸੋਂ ਕਾ ਬਿਧਿ ਕਰੈ ਅਨੂਪ ॥੨੦੯॥

**ਪਦ ਅਰਥ :** ਮੁਕਤਿ= ਸੰਸਾਰ ਦੇ ਦੁੱਖਾਂ ਕਲੇਸ਼ਾਂ, ਮੋਹ ਮਮਤਾ ਤੋਂ ਖਲਾਸੀ ਦਾ ਨਾਂ ਮੁਕਤੀ ਹੈ। ਭਯੋ= ਹੋ ਗਿਆ। ਸੰਸੈ= ਸ਼ੱਕ ਸ਼ੁਬਾ। ਲਹਯੋ=

Sri Satguru Jagjit Singh Ji eLibrary NamdhariElibrary@gmail.com

ਜਾਣ ਲਿਆ । ਬਿਵਹਾਰ= ਬਿਉਹਾਰ, ਸੰਸਾਰੀ ਕੰਮ-ਕਾਰ । ਸੌਂ= ਵਲੋਂ । ਕਾ ਵਿਧਿ= ਕਿਸ ਢੰਗ ਨਾਲ । ਕਰੈ= ਕਰਦਾ ਹੈ । ਰਹੀ= ਰਹਿ ਗਈ, ਰੁਕ ਗਈ।

**ਅਰਥ :** ਹੇ ਗੁਰੂ ਜੀ! ਜਿਸ ਵੇਲੇ ਇਸ ਜੀਵ ਨੇ ਆਪਣੀ ਹੋਂਦ ਨੂੰ ਸਮਝ ਲਿਆ ਉਸ ਵਕਤ ਇਸ ਦੇ ਅੰਦਰੋਂ ਸਾਰਾ ਸ਼ੱਕ ਸ਼ੁਬਾ ਚਲਾ ਜਾਂਦਾ ਹੈ। ਇਹ ਸਰੀਰ ਸੰਸਾਰੀ (ਕੰਮਾਂ-ਕਾਰਾਂ) ਲੈ-ਦੇ ਵਲੋਂ ਰੁਕ ਗਈ ਤਾਂ ਉਸ ਸਮੇਂ ਦਾ ਜੋ ਬਿਆਨ ਰਹਿਤ ਅਨੰਦ ਉਹ ਕਿਸ ਤਰ੍ਹਾਂ ਦਾ ਹੁੰਦਾ ਹੈ ॥੨੦੯॥

ਗੁਰੂ ਜੀ ਬੜੇ ਸੋਹਣੇ ਢੰਗ ਨਾਲ ਸਮਝਾਉਂਦੇ ਹਨ :

**ਦੋਹਰਾ ॥**

**ਭਾਂਤਿ ਭਾਂਤਿ ਭੋਗਨ ਕਰੈ ਕੈ ਦਿਗ ਅੰਬਰ ਹੋਇ।**
**ਪਾਪ ਪੁੰਨ ਲਾਗੈ ਨਹੀਂ ਜਜੋਂ ਜਨਕਾਦਿਕ ਜੋਇ ॥੨੧੦॥**

**ਪਦ ਅਰਥ :** ਭਾਂਤਿ ਭਾਂਤਿ= ਤਰ੍ਹਾਂ ਤਰ੍ਹਾਂ ਦੇ, ਕਈ ਪ੍ਰਕਾਰ ਦੇ । ਭੋਗਨ= ਪਦਾਰਥ ਛਕਦਾ ਹੈ । ਕਰੈ= ਕਰਦਾ ਹੈ । ਕੈ= ਜਾਂ, ਅਥਵਾ । ਦਿਗ= ਦਿਸ਼ਾ, ਤਰ਼ਫ਼, ਨੁੱਕਰ । ਅੰਬਰ= ਅਕਾਸ਼ । ਲਾਗੈ= ਲੱਗਦੇ ਨਹੀਂ । ਜਜੋਂ= ਜਿਵੇਂ । ਜਨਕਾਦਿਕ= ਜਨਕ ਆਦਿ ਰਾਜੇ । ਜੋਇ= ਦੇਖੋ ।

**ਅਰਥ :** (ਹੇ ਸਿੱਖ! ਮੁਕਤੀ ਪ੍ਰਾਪਤ ਜੀਵ) ਅਨੇਕਾਂ ਪ੍ਰਕਾਰ ਦੇ ਪਦਾਰਥਾਂ ਤੇ ਸੁਖਾਂ ਨੂੰ ਭੋਗਦਾ ਹੈ, ਭਾਵੇਂ ਉਹ (ਦੁਨੀਆਂ ਦੀ ਕਿਸੇ) ਦਿਸ਼ਾ ਵਿੱਚ ਕਿਉਂ ਨਾ ਚਲਿਆ ਜਾਵੇ ਜਾਂ ਉਹ ਅਕਾਸ਼ (ਵੈਕੁੰਠ) ਵਿੱਚ ਨਾ ਚਲਿਆ ਜਾਵੇ। ਉਸ ਨੂੰ ਪਾਪਾਂ ਦੇ ਪੁੰਨਾਂ ਦਾ (ਕੋਈ ਵੀ ਲੇਪ) ਨਹੀਂ ਲੱਗਦਾ, ਜਿਵੇਂ ਜਨਕ ਆਦਿ (ਕਈ ਰਾਜੇ ਹੋਏ ਹਨ ਉਨ੍ਹਾਂ ਵੱਲ ਜ਼ਰਾ) ਤੱਕੋ ਖਾਂ ॥੨੧੦॥

ਇਸ ਦੋਹਰੇ ਦਾ ਅਰਥ ਵਿਦਵਾਨ ਇੰਜ ਵੀ ਕਰਦੇ ਹਨ :

ਇਕ ਗਿਆਨਵਾਨ ਪੁਰਸ਼ ਦੁਨੀਆਂ ਵਿੱਚ ਰਹਿੰਦਿਆਂ ਤਰ੍ਹਾਂ-ਤਰ੍ਹਾਂ ਦੇ ਪਦਾਰਥਾਂ ਨੂੰ ਖਾਂਦਾ ਹੈ (ਭਾਵ ਸੰਸਾਰੀ ਸੁਖ ਮਾਣਦਾ ਹੈ)। ਇਕ ਨਾਂਗਾ ਸਾਧੂ ਬਣ ਕੇ (ਜਿਸ ਨੇ) ਦਿਸ਼ਾਂ ਨੂੰ ਬਸਤਰ ਮੰਨ ਲਿਆ ਹੈ । (ਇਨ੍ਹਾਂ ਦੋਨਾਂ ਵਿਚੋਂ) ਕਿਸੇ ਨੂੰ ਵੀ ਨਾ ਕਿਸੇ ਮਾੜੇ ਕੰਮ ਦਾ ਫਲ ਪਾਪ ਜਾਂ ਚੰਗੇ ਕੰਮ ਦਾ ਫਲ ਪੁੰਨ ਲੱਗਦਾ ਹੈ ਜਿਵੇਂ ਜਨਕ ਰਾਜਾ ਜੀ ਰਾਜ-ਭਾਗ ਵਿਚ ਹੀ ਰਹੇ ਤੇ ਸ੍ਰੀ ਰਾਮਚੰਦਰ ਜੀ, ਸ੍ਰੀ ਕ੍ਰਿਸ਼ਨ ਜੀ, ਦੁਰਬਾਸ਼ਾ ਜੀ ਵਰਗੇ ਬ੍ਰਹਮ ਗਿਆਨੀ ਆਦਿ ।

ਵੇਦਾਂਤ ਮੱਤ ਦਾ ਖ਼ਿਆਲ ਵਰਣਨ ਕਰਦੇ ਹਨ :

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

**ਜੀਵ ਈਸ਼ ਅਰੁ ਜਗਤ ਕੋ ਆਤਮ ਜਾਨੇ ਜੋਇ।**
**ਮਨ ਜਜੇਂ ਭਾਵੈ ਤਜੇਂ ਰਹੈ ਤਾਹਿ ਨ ਰੋਕੈ ਕੋਇ ॥੨੧੧॥**

**ਪਦ ਅਰਥ :** ਈਸ਼= ਈਸ਼ਵਰ। ਅਰੁ= ਅਤੇ। ਕੋ= ਨੂੰ। ਆਤਮ= ਆਪਣਾ ਪਰਮ ਆਪਾ, ਪਰਮਾਤਮ ਸਰੂਪ। ਜਾਨੇ= ਜਾਣੇਗਾ। ਜੋਇ= ਜੋ ਵੀ, ਜਿਹੜਾ। ਭਾਵੈ= ਚੰਗਾ ਲੱਗੇ। ਰਹੈ= ਰਹਿੰਦਾ ਹੈ। ਤਾਹਿ= ਉਸ ਨੂੰ। ਰੋਕੈ= ਰੋਕਦਾ।

**ਅਰਥ :** ਜੋ ਮਨੁੱਖ ਇਸ ਜਗਤ, ਜੀਵ ਤੇ ਈਸ਼ਵਰ ਤਿੰਨਾਂ ਨੂੰ ਇਕੋ ਆਪਣਾ ਸਰੂਪ ਦੇਖਦਾ ਹੈ। ਉਸ ਦੇ ਮਨ ਵਿੱਚ ਜਿਵੇਂ ਚੰਗਾ ਲੱਗਦਾ ਹੈ ਓਵੇਂ ਹੀ ਕਰਦਾ ਹੈ, ਉਸ ਨੂੰ ਕਿਸੇ ਜਗ੍ਹਾ ਕੋਈ ਵੀ ਰੋਕ ਨਹੀਂ ਪਾ ਸਕਦਾ ॥੨੧੧॥

੧) *ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥*
*(ਅੰਗ ੪੬੩)*

੨) *ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ (ਅੰਗ ੯੨੨)*

ਸਾਂਖ ਮੱਤ ਅਨੁਸਾਰ ਕਹਿੰਦੇ ਹਨ :

ਦੋਹਰਾ ॥

**ਲੋਕ ਵੇਦ ਕੇ ਕਰਮ ਸਭ ਗਜਾਨੀ ਕੀਨੇ ਜਾਇ।**
**ਜਾਂ ਕੇ ਕਰਮਨ ਦੇਖਿ ਕੇ ਜਗਤ ਧਰਮ ਠਹਰਾਇ ॥੨੧੨॥**

**ਪਦ ਅਰਥ :** ਲੋਕ ਵੇਦ= ਲੋਕਾਚਾਰੀ ਤੇ ਵੇਦ ਦੇ ਕਹੇ ਅਨੁਸਾਰ (ਸਮਾਜਿਕ ਤੇ ਧਾਰਮਿਕ) ਕਰਮ ਧਰਮ। ਗਜਾਨੀ= ਗਿਆਨਵਾਨ। ਕੀਨੇ= ਕਰ ਲਏ। ਜਾਂ ਕੇ= ਜਿਸ ਦੇ। ਕਰਮਨ= ਕਰਮਾਂ ਨੂੰ। ਧਰਮ= ਕਾਨੂੰਨ, ਨਿਯਮ। ਠਹਰਾਇ= ਠਹਿਰਾ ਦੇਂਦਾ ਹੈ, ਮੰਨ ਲੈਂਦਾ ਹੈ।

**ਅਰਥ :** (ਗਿਆਨਵਾਨ ਨੇ) ਸਮਾਜਿਕ ਤੇ ਧਾਰਮਿਕ ਜੋ ਵੀ ਕੰਮ ਉਸ ਨੇ ਕੀਤੇ ਹੁੰਦੇ ਹਨ। ਜਿਸ ਦੇ ਕੀਤੇ ਕੰਮਾਂ ਨੂੰ ਇਸ ਜਗਤ ਦੇ ਲੋਕ ਇਕ ਕਾਨੂੰਨ ਦੀ ਤਰ੍ਹਾਂ (ਸਿਰ-ਮੱਥੇ) ਪ੍ਰਵਾਨ ਕਰ ਲੈਂਦੇ ਹਨ (ਭਾਵ ਮੰਨ ਲੈਂਦੇ ਹਨ) ॥੨੧੨॥

Sri Satguru Jagjit Singh Ji eLibrary NamdhariElibrary@gmail.com

ਸਾਖੀ ਬਾਬਾ ਬੁੱਢਾ ਜੀ ਦੀ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰ ਕੇ ਬਾਬਾ ਬੁੱਢਾ ਜੀ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ ਤਾਂ ਬਾਬਾ ਜੀ ਸਾਰਾ ਕਰਮ ਧਰਮ ਤਿਆਗ ਬੈਠੇ। ਇਨ੍ਹਾਂ ਦੀ ਇਸ ਹਾਲਤ ਨੂੰ ਦੇਖ ਕੇ ਗੁਰੂ ਨਾਨਕ ਸਾਹਿਬ ਜੀ ਕਿਹਾ : ਬੁੱਢਿਆ! ਬੇਸ਼ੱਕ ਤੈਨੂੰ ਹੁਣ ਕਿਸੇ ਕਰਮ ਦੇ ਕਰਨ ਦੀ ਲੋੜ ਨਹੀਂ ਪਰ ਸ੍ਰਿਸ਼ਟਾਚਾਰ ਅਤੇ ਲੋਕ ਭਲਾਈ ਵਾਸਤੇ ਸੇਵਾ ਤੇ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ ਤਾਂ ਕਿ ਲੋਕ ਤੁਹਾਡੇ ਵੱਲ ਦੇਖ ਕੇ ਨਾਮ-ਸਿਮਰਨ ਸੇਵਾ-ਟਹਿਲ ਆਦਿ ਸ਼ੁਭ ਕੰਮ ਕਰਦੇ ਰਹਿਣ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :

*ਭਯੋ ਗ੍ਯਾਨ ਤਿਹ ਛਿਨ ਸੁਖਰਾਸੀ।*
*ਸਗਰੀ ਉਰ ਤੇ ਦ੍ਵੈਸ਼ ਬਿਨਾਸ਼ੀ ॥੩੪॥*
*ਕ੍ਰਿਪਾ ਨਿਧਾਨ ਬਹੁਰ ਬਚ ਕਹੇ।*
*ਸਵਾ ਜਾਮ ਜਾਮਨਿ ਜਬਿ ਰਹੇ।*
*ਨਿਤ ਉਠਿ ਤਬਿ ਹੀ ਕਰਹੁ ਸ਼ਨਾਨਾ।*
*ਸਿਮਰਹੁ ਨਾਮ ਮਾਨਿ ਮਨ ਭਾਨਾ ॥੩੫॥*

ਬਾਬਾ ਬੁੱਢਾ ਜੀ ਨੇ ਕਿਹਾ :

ਹਾਥ ਜੋਰਿ ਸਿਸ ਬਚਨ ਬਖਾਨਾ। ਅਬਿ ਲੌ ਰਾਖ੍ਯੋ ਉਚਿਤ ਸ਼ਨਾਨਾ।
ਮੈਂ ਮਲ ਨਾਸ਼ ਕਰੀ ਇਕ ਬਾਰਾ। ਰਾਵਰਿ ਦਰਸ਼ਨ ਪਰ ਬਲਿਹਾਰਾ ॥੩੬॥
ਗੁਰੂ ਭਨ੍ਯੋ : ਤੁਹਿ ਮਨੁਜ ਅਨੇਕਾ। ਮਿਲਿ ਹੈਂ ਪਾਵਨ ਹੇਤੁ ਬਿਬੇਕਾ।
ਤੁਝ ਕੋ ਦੇਖਿ ਅਚਾਰ ਕਰੰਤਾ। ਤਿਨ ਰੁਚਿ ਜਾਗਹਿ, ਹੋਵਹਿ ਸੰਤਾ ॥੩੮॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ; ਅਧਿ. ੪੬)*

ਦੋਹਰਾ ॥

**ਜੈਸੇ ਤਵ ਅਗ੍ਯਾਨ ਤੇ ਚਲਤ ਹੁਤੋ ਜੋ ਰੀਤਿ।**
**ਤੈਸੀ ਬਿਧਿ ਅਬ ਹੂੰ ਚਲੈਂ ਤਜਿ ਕਰਿ ਮਨ ਸੋਂ ਪ੍ਰੀਤਿ ॥੨੧੩॥**

ਪਦ ਅਰਥ : ਜੈਸੇ= ਜਿਵੇਂ। ਤਵ= ਉਦੋਂ, ਤੇਰੇ। ਤੇ= ਕਰ ਕੇ। ਚਲਤ ਹੁਤੋ= ਚੱਲਦਾ ਹੈ। ਜੋ= ਜਿਸ। ਰੀਤਿ= ਢੰਗ, ਤਰੀਕਾ। ਤੈਸੀ= ਓਹੀ। ਬਿਧਿ=ਤਰੀਕਾ। ਅਬ= ਹੁਣ। ਸੋਂ= ਨਾਲੋਂ। ਪ੍ਰੀਤਿ= ਪ੍ਰੇਮ, ਪਕੜ।

ਅਰਥ : ਹੇ ਸਿੱਖ! ਜਿਸ ਢੰਗ-ਤਰੀਕੇ ਨਾਲ ਅਗਿਆਨ (ਨਾ-ਸਮਝੀ) ਵਿੱਚ ਤੂੰ ਚੱਲਦਾ ਸੀ ਓਸੇ ਤਰੀਕੇ ਨਾਲ ਤੂੰ ਹੁਣ ਵੀ ਚੱਲਦਾ ਰਹੋ (ਬਾਹਰੀ

Sri Satguru Jagjit Singh Ji eLibrary NamdhariElibrary@gmail.com

ਦਿਖਾਵੇ ਦੇ) ਕੰਮਾਂ-ਕਾਰਾਂ ਨਾਲੋਂ ਪ੍ਰੀਤੀ ਹਟਾ ਕੇ ॥੨੧੩॥

## ਕਬਿੱਤ ॥

ਨਰ ਸੋਂ ਜਨਮ ਨ ਧਰਮ ਵੇਦ ਸਾਸਨਾ ਸੋਂ,
ਵਿਪ੍ਰ ਸੋਂ ਵਰਨ ਅਰੁ ਆਸ਼੍ਰਮ ਨ ਗਰੇਹੀ ਸੋਂ।
ਕਰਮ ਸੋਂ ਅਮਲ ਨ ਮਲਨ ਬਿਖੈ ਲੰਪਟ ਸੋਂ,
ਜਗ ਸੋਂ ਨ ਭਰਮ ਨ ਭੁਲਯਾ ਔਰ ਨੇਹੀ ਸੋਂ।
ਗੁਰ ਸੋਂ ਨ ਵੈਦਯ ਉਪਚਾਰ ਨ ਵਿਚਾਰ ਜੈਸੋ,
ਅੱਗ ਸੋਂ ਨ ਰੋਗੀ ਔ ਅਸੰਯਮੀ ਨ ਏਹੀ ਸੋਂ।
ਮਨ ਸੋਂ ਉਪਾਸ਼ਕ ਸੁਬੁਧਿ ਸੋਂ ਨ ਸੰਗੀ,
ਔਰ ਦੇਹ ਸੋਂ ਨ ਦੇਹੁਰੋ ਨ ਦੇਵ ਔਰ ਦੇਹੀ ਸੋਂ ॥੨੧੪॥

**ਪਦ ਅਰਥ :** ਨਰ= ਮਨੁੱਖਾ ਦੇਹ। ਸੋਂ= ਨਾਲੋਂ, ਵਰਗੀ। ਨਰ ਸੋਂ ਜਨਮ ਨ= ਮਨੁਖਾ ਸਰੀਰ ਵਰਗਾ। ਸਾਸਨਾ= ਆਗਿਆ, ਹੁਕਮ। ਧਰਮੁ= ਨਿਯਮ, ਕਾਨੂੰਨ। ਵਿਪ੍ਰ= ਬ੍ਰਹਮਣ (ਵਰਗੀ ਉੱਚੀ ਜ਼ਾਤੀ)। ਵਰਨ= ਜ਼ਾਤਾਂ, ਮਨੁੱਖ ਸ੍ਰੇਣੀ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਗਿਆ ਹੈ ਬ੍ਰਾਹਮਣ, ਖੱਤਰੀ, ਵੈਸ਼ਯ, ਸ਼ੂਦਰ। ਅਰੁ= ਅਤੇ। ਆਸ਼੍ਰਮ= ਹਿੰਦੂ ਧਰਮ ਵਿੱਚ ਮਨੁੱਖੀ ਜ਼ਿੰਦਗੀ ਦੇ ਚਾਰ ਹਿੱਸੇ ਕੀਤੇ ਹਨ : ਬ੍ਰਹਮਚਰਯ, ਗ੍ਰਿਹਸਤ, ਵਾਨਪ੍ਰਸਥ ਅਤੇ ਸੰਨਿਆਸ। ਗ੍ਰੇਹੀ= ਗ੍ਰਿਹਸਤ ਵਰਗਾ ਹੋਰ ਕੋਈ ਆਸ਼੍ਰਮ ਨਹੀਂ। ਕਰਮ= ਚੰਗੇ ਕਰਮਾਂ ਵਾਲੀ। ਅਮਲ= ਸਫਾਈ, ਪਵਿੱਤਰਤਾ। ਮਲਨ= ਮੈਲਾ, ਗੰਦਾ। ਬਿਖੈ= ਵਿਸ਼ੇ-ਵਿਕਾਰ। ਲੰਪਟ= ਫਸਣਾ, ਚੰਬੜਨਾ। ਜਗ= ਜਗਤ। ਭਰਮ= ਭੁਲੇਖਾ। ਨੇਹੀ= ਪ੍ਰੇਮੀ। ਭੁਲੱਯਾ= ਭੁਲਾਉਣ ਵਾਲਾ। ਉਪਚਾਰ= ਇਲਾਜ। ਵਿਚਾਰ ਜੈਸੋ= ਸ਼ੁਭ ਵਿਚਾਰਾਂ ਵਰਗਾ। ਜੈਸਾ= ਸਮਾਨ, ਬਰਾਬਰ, ਵਰਗਾ। ਅੱਗ= ਅਗਿਆਨੀ, ਮੂਰਖ। ਅਸੰਯਮੀ= ਬਦ-ਪਰਹੇਜ਼ੀ, ਜੋ ਪਰਹੇਜ਼ ਨਾ ਰੱਖ ਸਕੇ; ਐਵੇਂ ਮੂੰਹ ਮਾਰੀ ਜਾਵੇ। ਜਿਨ੍ਹਾਂ ਚੀਜ਼ਾਂ ਦੇ ਖਾਣ ਤੋਂ ਰੋਕਿਆ ਹੋਵੇ, ਨਾ ਰੁਕੇ। ਉਪਾਸ਼ਕ= ਉਪਾਸ਼ਨਾ ਕਰਨ ਵਾਲਾ, ਭਗਤ। ਸੁਬੁੱਧਿ= ਉੱਤਮ ਬੁਧੀ, ਚੰਗੀ ਅਕਲ। ਸੰਗੀ= ਸਾਥੀ, ਮਿੱਤਰ। ਦੇਹ= ਸਰੀਰ। ਦੇਹੁਰੋ= ਮੰਦਰ, ਪੂਜਾਸਥੱਲ। ਦੇਹੀ= ਦੇਹ ਵਾਲਾ, ਜੀਵ। ਸੋਂ= ਨਾਲ, ਵਰਗਾ। ਔਰ= ਹੋਰ ਕੋਈ। ਏਹੀ= ਇਸੇ ਤਰ੍ਹਾਂ।

**ਅਰਥ :** ਮਨੁੱਖਾ ਦੇਹੀ ਵਰਗਾ ਹੋਰ ਕੋਈ ਜਨਮ ਨਹੀਂ ਹੈ, ਵੇਦ ਦੀ ਆਗਿਆ

Sri Satguru Jagjit Singh Ji eLibrary NamdhariElibrary@gmail.com

ਮੰਨਣ ਸਮਾਨ ਹੋਰ ਵਧੀਆ ਨਿਯਮ ਨਹੀਂ ਹੈ; ਬ੍ਰਾਹਮਣ ਵਰਗੀ ਹੋਰ ਕੋਈ ਵਧੀਆ ਜ਼ਾਤੀ ਨਹੀਂ, ਨਾ ਹੀ ਗ੍ਰਿਹਸਤ ਬਰਾਬਰ ਕੋਈ ਹੋਰ ਆਸ਼੍ਰਮ ਹੀ ਹੈ।*

ਚੰਗੇ ਕਰਮਾਂ ਵਰਗੀ ਹੋਰ ਪਵਿੱਤਰਤਾ ਨਹੀਂ, ਵਿਸ਼ੇ-ਰਸਾਂ ਵਿੱਚ ਫਸਣ ਸਮਾਨ ਹੋਰ ਕੋਈ ਗੰਦ ਨਹੀਂ ਤੇ ਨਾ ਹੀ ਸੰਸਾਰ ਬਰਾਬਰ ਕੋਈ ਭੁਲੇਖਾ ਅਤੇ ਨਾ ਪ੍ਰੇਮੀ ਵਰਗਾ ਭੁਲਾਉਣ ਵਾਲਾ ਹੀ ਹੋ ਸਕਦਾ ਹੈ।

ਗੁਰੂ ਵਰਗਾ (ਕੋਈ ਹੋਰ) ਹਕੀਮ (ਡਾਕਟਰ) ਨਹੀਂ, ਚੰਗੀ (ਉਸਾਰੂ) ਸੋਚ ਵਰਗਾ ਇਲਾਜ਼ ਨਹੀਂ, ਮੂਰਖ ਸਮਾਨ ਰੋਗੀ ਨਹੀਂ ਅਤੇ ਇਸੇ ਤਰ੍ਹਾਂ ਮੂਰਖਤਾ ਬਰਾਬਰ ਬਦ-ਪਰਹੇਜ਼ੀ ਨਹੀਂ।

ਮਨ ਵਰਗਾ ਕੋਈ ਭਗਤ ਨਹੀਂ ਹੋ ਸਕਦਾ, ਚੰਗੀ ਅਕਲ ਬਰਾਬਰ ਕੋਈ ਮਿੱਤਰ (ਸਾਥੀ) ਨਹੀਂ, ਇਸ ਸਰੀਰ ਵਰਗਾ ਹੋਰ ਮੰਦਰ ਨਹੀਂ (ਬਣ ਸਕਦਾ ਅਤੇ) ਦੇਹ ਦੇ ਮਾਲਕ ਜੀਵਾਤਮਾ ਸਮਾਨ ਕੋਈ ਦੇਵਤਾ ਵੀ ਨਹੀਂ ਹੋ ਸਕਦਾ ॥੨੧੪॥

## ਦੋਹਰਾ ॥

**ਯਹ ਵੇਦਾਂਤਨ ਕਰਿ ਕਹ੍ਯੋ ਸੁਬੁਧਿ ਸਿਧਾਂਤ ਜੁ ਸਾਰੁ।**
**ਸਭੈ ਸਮਝੀਏ ਆਪ ਮੈ ਸਭ ਮੈ ਆਪ ਨਿਹਾਰ ॥੨੧੫॥**

**ਪਦ ਅਰਥ :** ਯਹ= ਇਹ। ਵੇਦਾਂਤਨ= ਵੇਦਾਂਤੀਆਂ ਦਾ। ਕਰਿ= ਕਰ ਕੇ। ਕਹ੍ਯੋ= ਕਿਹਾ ਹੈ। ਸਿਧਾਂਤ= ਨਿਚੋੜ, ਸਾਰ। ਸਾਰੁ= ਸ੍ਰੇਸ਼ਟ, ਉੱਤਮ, ਵਧੀਆ। ਜੁ= ਜਿਹੜਾ। ਸਭੈ= ਸਾਰਿਆਂ ਨੂੰ। ਆਪ ਮੈ= ਆਪਣੇ ਆਪੇ ਵਿੱਚ। ਸਭ ਮੈ= ਸਾਰਿਆਂ ਵਿੱਚ। ਆਪੁ= ਆਪਣੇ ਆਪ ਨੂੰ। ਨਿਹਾਰ= ਦੇਖਣਾ ਕਰੋ।

**ਅਰਥ :** ਹੇ ਸਿੱਖ! ਇਹ ਜਿਹੜਾ ਉੱਤਮ ਵਿਚਾਰ ਤੈਨੂੰ ਕਿਹਾ ਹੈ; ਇਹ ਸਾਰਾ ਵੇਦਾਂਤੀਆਂ ਕਰ ਕੇ ਆਖਿਆ ਹੈ।

ਸਾਰਿਆਂ ਨੂੰ ਆਪਣੇ ਦਿਲ ਵਿੱਚ ਆਪਣਾ ਹੀ ਸਰੂਪ ਦੇਖਣਾ ਕਰ ਅਤੇ (ਪਰਮੇਸ਼ਰ ਦੀ ਅੰਸ ਮੰਨਦਿਆਂ) ਆਪਣੇ ਆਪ ਨੂੰ ਸਭ ਵਿੱਚ ਮੌਜੂਦ ਦੇਖਣਾ ਕਰ ॥੨੧੫॥

## ਦੋਹਰਾ ॥

**ਕੋਟਿ ਕੋਟਿ ਗ੍ਰੰਥਨ ਕਹ੍ਯੋ ਗਦ੍ਯ ਪਦ੍ਯ ਰਚਿ ਚਾਰੁ।**

---

* ......*ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ। (ਕਬਿੱਤ, ਭਾਈ ਗੁਰਦਾਸ ਜੀ, ੩੭੬)*

Sri Satguru Jagjit Singh Ji eLibrary NamdhariElibrary@gmail.com

ਸੋ ਮਤ ਇਹਾਂ ਸੰਛੇਪ ਸੋਂ ਭਾਖਾ ਮਾਂਝ ਨਿਹਾਰੁ ॥੨੧੬॥

**ਪਦ ਅਰਥ :** ਕੋਟਿ ਕੋਟਿ= ਕਰੋੜਾਂ, ਬਿਅੰਤ । ਗ੍ਰੰਥਨ= ਬਹੁਤ ਸਾਰੇ ਗ੍ਰੰਥਾਂ ਦਾ । ਕਹਜੋ= ਆਖਿਆ, ਕਿਹਾ । ਗਦਜ= ਵਾਰਤਿਕ, ਬੋਲਣ ਲਾਇਕ। ਪਦਜ= ਕਵਿਤਾ । ਰਚਿ= ਰਚ ਕੇ, ਬਣਾ ਕੇ । ਚਾਰੁ= ਸੁੰਦਰ । ਸੋ= ਓਹੀ । ਮਤ= ਸਿਧਾਂਤ । ਇਹਾਂ= ਇਥੇ । ਸੰਛੇਪ= ਛੋਟਾ ਜਿਹਾ । ਸੋਂ= ਕਰ ਕੇ, ਨਾਲ। ਭਾਖਾ= ਲੋਕ-ਬੋਲੀ । ਮਾਂਝ= ਵਿੱਚ । ਨਿਹਾਰੁ= ਵੇਖੋ, ਵੇਖ ਲਵੋ।

**ਅਰਥ :** ਕਿਸੇ ਕਵਿਤਾ, ਕਿਸੇ ਵਾਰਤਿਕ ਰੂਪ ਵਿੱਚ ਕਰੋੜਾਂ ਗ੍ਰੰਥਾਂ ਅੰਦਰ ਸੋਹਣੇ-ਸੋਹਣੇ ਸ਼ਬਦਾਂ ਵਿੱਚ ਜੋ ਰਚਨਾ ਕੀਤੀ ਹੈ । ਉਹਨਾਂ ਸਾਰੇ ਮੱਤਾਂ ਦਾ ਸਾਰ-ਸਿੱਧਾਂਤ ਇਥੇ ਛੋਟੇ ਜਿਹੇ ਰੂਪ 'ਚ ਕਰਕੇ ਮੈਂ ਲੋਕ-ਬੋਲੀ ਅੰਦਰ ਲਿਖਣਾ ਕੀਤਾ ਹੈ ॥੨੧੬॥

ਦੋਹਰਾ ॥

ਜੈਸੇ ਸੇਂਧਵ ਲੌਨ ਕੇ ਢੇਰ ਸੈਲ ਸਮ ਜੋਇ ।
ਲੀਨੇ ਪੈਸਾ ਏਕ ਭਰ ਕਾਰਯ ਅਪੁਨੋ ਹੋਇ ॥੨੧੭॥

**ਪਦ ਅਰਥ :** ਸੇਂਧਵ= ਲੂਣ । ਲੌਨ= ਨਮਕ, ਲੂਣ । ਸ਼ੈਲ= ਪਹਾੜ। ਸਮ= ਬਰਾਬਰ । ਜੋਇ= ਵੇਖਣਾ ਕੇ । ਪੈਸਾ ਏਕ ਭਰ= ਇੱਕ ਪੈਸੇ ਜਿੰਨਾਂ। ਲੀਨੇ= ਲੈ ਕੇ । ਕਾਰਯ= ਕੰਮ । ਹੋਇ= ਹੋ ਜਾਵੇ ।

**ਅਰਥ :** (ਉਪਰੋਕਤ ਗ੍ਰੰਥ ਤਾਂ) ਜਿਵੇਂ ਲੂਣ ਦੇ ਬਹੁਤ ਵੱਡੇ ਪਹਾੜ ਬਰਾਬਰ ਸਨ। (ਸਾਰਾ ਪਹਾੜ ਤਾਂ ਚੁੱਕਿਆ ਜਾਂ ਵਰਤਿਆ ਨਹੀਂ ਸੀ ਜਾ ਸਕਦਾ, ਸਿਆਣੇ ਬੰਦੇ ਨੇ ਚਮਚ ਦੋ ਚਮਚ ਲੈ ਕੇ ਆਪਣਾ ਰੋਟੀ ਪਾਣੀ ਦਾ ਕੰਮ ਸਿਰੇ ਚਾੜ੍ਹ ਲਿਆ) ਇਸੇ ਤਰ੍ਹਾਂ ਮੈਂ ਉਨ੍ਹਾਂ ਗ੍ਰੰਥਾਂ ਵਿੱਚੋਂ ਇਕ ਪੈਸੇ ਜਿੰਨਾਂ ਥੋੜ੍ਹਾ ਜਿਹਾ (ਲੂਣ ਵਾਂਗ) ਸਾਰ-ਸਿਧਾਂਤ ਲੈ ਕੇ ਅਪਣਾ ਕੰਮ ਸੁਆਰ ਲਿਆ ॥੨੧੭॥

ਮੀਮਾਂਸਾ ਮੱਤ ਅਨੁਸਾਰ :

ਦੋਹਰਾ ॥

ਹੁਤੋ ਜੁ ਸਭ ਕੁਛ ਜਾਨਬੋ ਜਾਨ ਚੁਕਜੋ ਤੂੰ ਸੋਇ।
ਔਰ ਜੁ ਸ਼ਾਸਤ੍ਰਨ ਕੇ ਮਤੇ ਭੂਲਿ ਨ ਤਿਨ ਤਨ ਜੋਇ ॥੨੧੮॥

**ਪਦ ਅਰਥ :** ਹੁਤੋ= ਸੀ । ਜਾਨਬੋ= ਜਾਣਨਾ, ਸਮਝਣਾ । ਜਾਨ ਚੁਕਜੋ= ਜਾਣ ਚੁੱਕਾ ਹੈਂ। ਸੋਇ= ਉਹ । ਔਰ= ਹੋਰ । ਸ਼ਾਸਤ੍ਰਨ= ਸ਼ਾਸਤ੍ਰਾਂ, ਗ੍ਰੰਥਾਂ। ਮਤੇ= ਖ਼ਿਆਲ, ਸਿੱਧਾਂਤ । ਤਿਨ= ਉਨ੍ਹਾਂ। ਤਨ= ਵੱਲ, ਤਰਫ਼ । ਜੋਇ= ਤੱਕ।

Sri Satguru Jagjit Singh Ji eLibrary NamdhariElibrary@gmail.com

ਅਰਥ : ਹੇ ਸਿੱਖ! ਜੋ ਕੁਝ ਵਿਚਾਰ (ਸਾਰ-ਸਿਧਾਂਤ) ਜਾਣਨਾ ਸੀ ਉਹ ਤੂੰ ਜਾਣ ਲਿਆ ਹੈ। ਹੋਰ ਜਿਹੜੇ ਸ਼ਾਸਤ੍ਰਾਂ ਦੇ (ਕਰਮ ਕਾਂਡ ਜਾਂ ਕਲਪਤ) ਖ਼ਿਆਲ ਹਨ, ਉਨ੍ਹਾਂ ਵੱਲ ਭੁੱਲ ਕੇ ਵੀ ਨਾ ਤੱਕ (ਦੇਖ) ॥੨੧੮॥

ਮੀਮਾਂਸਾ ਮੱਤ ਦਾ ਅਨੁਸਾਰ :

ਦੋਹਰਾ ॥

**ਯਗਜਾਦਿਕ ਕਰਮਨ ਕਰੇ ਦੇਵਲੋਕ ਫਲ ਭੋਗ।**
**ਕਹੈਂ ਮੁਕਤਿ ਮੀਮਾਂਸ ਯਹ ਦੁਖ ਕੇ ਭਏ ਅਜੋਗ ॥੨੧੯॥**

ਪਦ ਅਰਥ : ਯਗਜਾਦਿਕ- ਹਵਨ ਯੱਗ ਆਦਿ। ਕਰਮਨ- ਕਈ ਤਰ੍ਹਾਂ ਦੇ ਕਰਮਾਂ ਨੂੰ। ਦੇਵਲੋਕ- ਸਵਰਗ। ਭੋਗ- ਭੋਗਦਾ। ਕਹੈ- ਕਹਿੰਦੇ ਹਨ। ਮੀਮਾਂਸ ਯਹ- ਇਹ ਮੀਮਾਂਸਾ ਸ਼ਾਸਤ੍ਰ ਦਾ ਕਰਤਾ ਜੈਮਿਨੀ ਰਿਸ਼ੀ ਹੈ, ਜਿਸ ਵਿੱਚ ਕਰਮ ਫਿਲਾਸਫੀ ਪ੍ਰਧਾਨ ਹੈ, ਏਸ ਗ੍ਰੰਥ ਵਿੱਚ ਸਾਰੀ ਕਰਮਾਂ ਦੀ ਹੀ ਵਿਆਖਿਆ ਕੀਤੀ ਗਈ ਹੈ। ਯਹ- ਇਹ। ਅਜੋਗ- ਅਜੋੜ, ਵਿਛੋੜਾ, ਛੁਟਕਾਰਾ।

ਅਰਥ : ਯੱਗ ਆਦਿ ਧਰਮ ਕਰਮ ਕਰ ਕੇ ਇਹ ਜੀਵ ਉਨ੍ਹਾਂ ਕਰਮਾਂ ਦਾ ਫਲ ਸਵਰਗ ਦਾ ਸੁਖ ਭੋਗਦਾ ਹੈ। ਮੀਮਾਂਸਾ ਸ਼ਾਸਤ੍ਰ ਅਨੁਸਾਰ ਉਨ੍ਹਾਂ ਯੱਗ ਆਦਿ ਸ਼ੁਭ ਕਰਮਾਂ ਕਰ ਕੇ ਇਹ ਜੀਵ ਦੁੱਖਾਂ ਤੋਂ ਛੁਟਕਾਰੇ ਦੇ ਨਾਮ ਨੂੰ ਮੁਕਤੀ ਕਹਿੰਦੇ ਹਨ ॥੨੧੯॥

ਪਾਤੰਜਲੀ ਮੱਤ ਅਨੁਸਾਰ :

ਦੋਹਰਾ ॥

**ਜੀਵ ਈਸ਼ ਨਯਾਰੋ ਕਹੈਂ ਪਾਤੰਜਲਿ ਸਭ ਕਾਲ।**
**ਦੇਹ ਕਲੇਸ਼ ਸੁ ਯੋਗ ਕਰਿ ਕਹੈਂ ਮੁਕਤਿ ਸੁਖ ਸਾਲ ॥੨੨੦॥**

ਪਦ ਅਰਥ : ਨਯਾਰੋ- ਵੱਖਰਾ। ਕਹੈਂ- ਕਹਿੰਦੇ ਹਨ। ਕਾਲ- ਸਮਾਂ। ਯੋਗ ਕਰਿ- ਹੱਠ ਯੋਗ ਕਰ ਕੇ। ਸੁ- ਉਹ। ਸਾਲ- ਘਰ।

ਅਰਥ : ਪਤੰਜਲੀ ਰਿਖੀ ਜੀ ਜੀਵ ਤੇ ਈਸ਼ਵਰ ਨੂੰ ਸਾਰੇ ਸਮਿਆਂ ਵਿੱਚ ਵੱਖਰਾ ਮੰਨਦੇ ਹਨ। ਉਨ੍ਹਾਂ ਅਨੁਸਾਰ ਹੱਠ ਯੋਗ ਕਰਨ ਨਾਲ ਸਰੀਰ 'ਚੋਂ ਉਹ ਸਾਰੇ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ ਅਤੇ ਸੁਖਾਂ ਦਾ ਸੋਮਾ (ਘਰ) ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ ॥੨੨੦॥

ਯੋਗ ਸੂਤ੍ਰ ਦਾ ਕਰਤਾ ਇਕ ਰਿਖੀ, ਜਿਸ ਦਾ ਜਨਮ ਪਾਤੰਜਲ ਕੁਲ ਵਿਚ ਹੋਇਆ ਹੈ। ਇਨ੍ਹਾਂ ਦਾ ਖ਼ਿਆਲ ਹੈ ਕਿ ਯਮ, ਨਿਯਮ, ਆਸਨ,

Sri Satguru Jagjit Singh Ji eLibrary NamdhariElibrary@gmail.com

ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ ਤੇ ਸਮਾਧੀ ਕਰ ਕੇ ਅੰਤਹਕਰਣ ਦੀ ਮਲੀਨਤਾ (ਮੈਲ) ਦੂਰ ਹੋ ਕੇ ਬੁੱਧੀ ਸ਼ੁੱਧ ਹੁੰਦੀ ਹੈ । ਪੁਰਸ਼ ਤੇ ਪ੍ਰਕਿਰਤੀ ਨੂੰ ਵੱਖ-ਵੱਖ ਸਮਝਿਆਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਇਸ ਨਾਲ ਆਤਮਾ ਪ੍ਰਕਿਰਤੀ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੀ ਹੈ।

**ਪੁਰਸ਼ :** ਚੇਤਨ-ਸ਼ਕਤੀ, ਕੁਦਰਤਿ।

**ਪ੍ਰਕ੍ਰਿਤੀ :** ਜਿਸ ਤੋਂ ਸਾਰੀਆਂ ਵਸਤੂਆਂ ਬਣੀਆਂ ਹਨ ਪਰ ਉਹ ਆਪ ਕਿਸੇ ਚੀਜ਼ ਤੋਂ ਨਹੀਂ ਬਣੀ । ਇਹ ਰਜੋ, ਤਮੋ ਤੇ ਸਤੋ ਤਿੰਨਾਂ ਗੁਣਾਂ ਦੀ ਸਮਾਨ ਅਵਸਥਾ ਰੂਪ ਹੈ ।

**ਮਹਤਤ੍ਵ :** ਗੁਣਾਂ ਵਿੱਚ ਬਿਖਮਤਾ ਹੋਣ ਕਰ ਕੇ, ਜੋ ਤਤ ਪੈਦਾ ਹੋਇਆ ਤੇ ਸਰੀਰ ਵਿੱਚ ਬੁੱਧੀ ਰੂਪ ਕਰ ਕੇ ਟਿਕਿਆ।

**ਅਹੰਕਾਰ :** ਜਿਸ ਦਾ ਸਰੂਪ ਹੈ ਹਉਮੈ।

**ਪੰਜ ਤਨ ਮਾਤ੍ਰ :** ਸ਼ਬਦ ਸ਼ਪਰਸ ਰੂਪ ਰਸ ਗੰਧ (ਗਿਆਨ ਇੰਦ੍ਰੇ) ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦ੍ਰੀਆਂ ਤੇ ਇਕ ਮਨ । ਪੰਜ ਮਹਾਂ ਭੂਤ (ਤੱਤ) : ਧਰਤੀ, ਜਲ, ਅਗਨੀ, ਹਵਾ ਤੇ ਅਕਾਸ਼ ।

**ਸਾਂਖ ਮੱਤ ਅਨੁਸਾਰ :** ਜਗਤ ਨਿੱਤ ਹੈ ਅਤੇ ਪਰਿਣਾਮ ਸਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ। ਪਰਕਿਰਤੀ ਪੁਰਸ਼ ਦੀ, ਪੁਰਸ਼ ਨੂੰ ਪਰਕਿਰਤੀ ਦੀ ਸਹਾਇਤਾ ਦੀ ਜ਼ਰੂਰਤ ਹੈ, ਇਕੱਲੇ ਦੋਵੇਂ ਨਿਸਫਲ ਹਨ । ਜੀਵਾਤਮਾ ਪ੍ਰਤੀ ਸਰੀਰ ਵੱਖ-ਵੱਖ ਹਨ।

**ਸ਼ਾਂਖ ਮੱਤ ਅਨੁਾਰ :**

## ਦੋਹਰਾ ॥

**ਪ੍ਰਕ੍ਰਿਤਿ ਪੁਰਖ ਪਰ ਤਤ੍ਵ ਕੋ ਜਾਂ ਕੇ ਹਿਯੇ ਵਿਵੇਕ।**
**ਯਹੈ ਮੁਕਤਿ ਸ਼ਾਂਖਕ ਕਹੈਂ ਗਯਾਨ ਭਏ ਸਭ ਏਕ ॥੨੨੧॥**

**ਪਦ ਅਰਥ :** ਤਤ੍ਵ ਕੋ= ਤੱਤਾਂ ਦਾ । ਹਿਯੇ= ਹਿਰਦੇ ਵਿੱਚ । ਵਿਵੇਕ= ਗਿਆਨ । ਯਹੈ= ਇਸੇ ਨੂੰ । ਸਾਂਖਕ= ਸਾਂਖ ਮੱਤ ਦੇ ਕਰਤਾ (ਕਪਲ ਮੁਨੀ ਜੀ) । ਕਹੈਂ= ਕਹਿੰਦੇ ਹਨ।

**ਅਰਥ :** ਪੁਰਖ ਤੇ ਪਰਕਿਰਤੀ ਤੇ ਪੰਜ ਤੱਤਾਂ ਦਾ ਜਿਸ ਦਿਲ ਵਿੱਚ ਗਿਆਨ ਪ੍ਰਾਪਤ ਹੋ ਗਿਆ ਹੈ । ਸਾਂਖ ਮੱਤ ਦੇ ਕਰਤਾ (ਕਪਲ ਮੁਨੀ ਜੀ) ਇਸੇ ਨੂੰ ਮੁਕਤੀ ਕਹਿੰਦੇ ਹਨ ਕਿਉਂਕਿ ਗਿਆਨ ਪ੍ਰਾਪਤੀ ਤੋਂ ਬਾਅਦ ਸਾਰੇ ਇਕ ਹੋ ਜਾਂਦੇ ਹਨ ॥੨੨੧॥

Sri Satguru Jagjit Singh Ji eLibrary NamdhariElibrary@gmail.com

ਵੈਸੇਖਕ ਮੱਤ ਅਨੁਸਾਰ :

ਦੋਹਰਾ ॥

ਵੈਸੇਖਕ ਅਰੁ ਨਜਾਇ ਪੁਨ ਦ੍ਵੈ ਤਾਰਿਕ ਕਰਿ ਗਜਾਨ।
ਭੇਦਵਾਦ ਇਨ ਕੇ ਸਦਾ ਮੁਕਤਿ ਪਦਾਰਥ ਮਾਨ ॥੨੨੨॥

**ਪਦ ਅਰਥ :** ਵੈਸੇਖਕ= ਇਸ ਸ਼ਾਸਤ੍ਰ ਦੇ ਕਰਤਾ ਕਣਾਦ ਮੁਨੀ ਹੋਏ ਹਨ। ਇਹ ਛੇ ਪਦਾਰਥ ਮੰਨਦੇ ਹਨ : ਦ੍ਰਵਜ, ਗੁਣ, ਕਰਮ, ਸਾਮਾਨਜ, ਵਿਸ਼ੇਸ਼, ਸਮਵਾਯ।[1] ਪੁਨ= ਫੇਰ। ਦ੍ਵੈ= ਦੋਨੋਂ। ਤਾਰਿਕ= ਤਰਕ ਕਰਨ ਵਾਲਾ। ਕਰਿ= ਕਰਦੇ ਹਨ। ਮਾਨ= ਮੰਨਦੇ ਹਨ।

**ਅਰਥ :** ਵੈਸ਼ੇਸ਼ਕ ਤੇ ਨਜਾਇ ਸ਼ਾਸਤ੍ਰਾਂ ਦੇ ਕਰਤਾ ਇਹ ਦੋਨੋਂ ਤਰਕ ਵਿੱਚੋਂ ਗਿਆਨ ਦੀ ਤਲਾਸ਼ ਕਰਦੇ ਹਨ।

ਇਨ੍ਹਾਂ ਨੂੰ ਹਮੇਸ਼ਾਂ ਭੇਦਭਾਵ ਬਣਿਆਂ ਰਹਿੰਦਾ ਹੈ, ਇਨ੍ਹਾਂ ਦੇ ਮੱਤ ਵਿੱਚ ਮੁਕਤੀ ਨੂੰ ਪਦਾਰਥ ਮੰਨਿਆ ਜਾਂਦਾ ਹੈ ॥੨੨੨॥

ਦੋਹਰਾ ॥

ਆਗਮ ਤੰਤ੍ਰ ਪੁਰਾਨ ਪੁਨ ਪੰਚਰਾਤ੍ਰਿ ਮਤ ਜਾਨ।
ਖੈਂਚਿ ਆਪਨੇ ਪੱਛ ਕੋ ਜਗ ਮੈ ਡਾਰਤ ਆਨਿ ॥੨੨੩॥

**ਪਦ ਅਰਥ :** ਆਗਮ ਤੰਤ੍ਰ= ਤੰਤ੍ਰ ਸ਼ਾਸਤ੍ਰ[2]। ਪੰਚ ਰਾਤ੍ਰਿ[3]= ਗ੍ਰੰਥ ਦਾ

---

*੧. ਇਨ੍ਹਾਂ ਦੇ ਖ਼ਿਆਲ ਮੁਤਾਬਿਕ : ਇਹ ਛੇ ਪਦਾਰਥ ਨਿਤਜ ਅਨਿਤਜ ਹਨ। ...ਜੀਵਾਤਮਾ ਸਾਰੇ ਸਰੀਰਾਂ ਵਿੱਚ ਵੱਖ-ਵੱਖ ਹਨ। ਪਰਮਾਤਮਾ ਜੀਵਾਤਮਾ ਤੋਂ ਜੁਦਾ ਹੈ। ਪਰਮਾਣੂਆਂ ਤੋਂ ਈਸ਼ੂਰ ਦੀ ਇੱਛਾ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਇਨ੍ਹਾਂ ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਮੰਨੀ ਹੈ।*

*੨. ਜਿਸ ਵਿੱਚ ਸੱਤ ਅੰਗ ਹੋਣ : ਉਤਪਤੀ, ਪ੍ਰਲੈ, ਦੇਵਪੂਜਨ, ਮੰਤ੍ਰ ਸਾਧਨ, ਪੁਰਸ਼ਚਰਣ, ਖਟ ਕਰਮਾਂ ਦੇ ਸਾਧਨ ਅਤੇ ਧਿਆਨ। ਇੰਜ ਵੀ ਕਹਿੰਦੇ ਹਨ : ਵੈਸ਼ਨਵ ਧਰਮ ਦਾ ਇਕ ਪ੍ਰਸਿੱਧ ਗ੍ਰੰਥ, ਜਿਸ ਵਿੱਚ ਪੂਜਾ ਦੇ ਪੰਜ ਅੰਗਾਂ ਦਾ ਗਿਆਨ ਦਿੱਤਾ ਗਿਆ ਹੈ। ਅਭਿਗਮਨ : ਅਸਥਾਨ ਦਾ ਲਿੰਬਣਾ ਪੋਚਣਾ, ਧੋਣਾ ਅਤੇ ਦੇਵਤਾ ਨੂੰ ਸੱਦਣ ਦੇ ਢੰਗ। ਉਪਾਦਾਨ : ਫੁੱਲ, ਧੂਪ ਆਦਿ ਸਮੱਗਰੀ ਇਕੱਠੀ ਕਰਨੀ। ਇੱਜਜ : ਦੇਵਤੇ ਦੀ ਪੂਜਾ। ਸ੍ਵਾਧਜਾਯ : ਮਨ ਦੀ ਭਾਵਨਾ ਨਾਲ ਮੰਤ੍ਰ ਦਾ ਜਾਪ ਕਰਨਾ। ਯੋਗ : ਦੇਵਤਾ ਦੇ ਸਰੂਪ ਦਾ ਧਿਆਨ ਕਰਨਾ।*

*੩. ਪੰਚ ਰਾਤ੍ਰਿ ਦਾ ਸ਼ਬਦੀ ਅਰਥ ਹੈ ਕਿ ਜਿਸ ਵਿੱਚ ਪੰਜ ਗਿਆਨ ਹੋਣ। ਜਿਸ ਦੇ ਪੜ੍ਹਨ ਤੋਂ ਪੰਜ ਤਰ੍ਹਾਂ ਦਾ ਗਿਆਨ ਪ੍ਰਾਪਤ ਹੋਵੇ। ਇਸ ਦਾ ਲਿਖਾਰੀ ਨਾਰਦ ਰਿਖੀ ਮੰਨਦੇ ਹਨ। ਇਸ ਗ੍ਰੰਥ ਨੂੰ ਨਾਰਦ ਪੰਚ ਰਾਤ੍ਰਿ ਵੀ ਕਹਿੰਦੇ ਹਨ। ਵਿਦਵਾਨਾਂ ਦਾ ਖ਼ਿਆਲ ਹੈ ਕਿ ਇਸ ਤੋਂ ਵੱਖਰੇ ੨੫ ਹੋਰ ਵੀ ਪੰਚ ਰਾਤ੍ਰਿ ਗ੍ਰੰਥ ਹਨ।*

Sri Satguru Jagjit Singh Ji eLibrary NamdhariElibrary@gmail.com

ਨਾਮ ਹੈ । ਜਾਨੁ= ਜਾਣੋ । ਖੈਂਚਿ= ਖਿੱਚ ਕੇ । ਭੇਦ= ਪੱਖ, ਆਪੋ ਆਪਣੇ ਪਾਸੇ। ਕੋ= ਨੂੰ । ਡਾਰਤ= ਸੁੱਟ ਦੇਂਦੇ ਹਨ । ਜਗ ਮੈ= ਜਗਤ ਵਿੱਚ । ਆਨਿ= ਲਿਆ ਕੇ।

**ਅਰਥ :** ਤੰਤ੍ਰ ਸ਼ਾਸਤ੍ਰ, ਪੁਰਾਣ ਤੇ ਪੰਚ ਰਾਤ੍ਰਿ ਇਨ੍ਹਾਂ ਸਾਰੇ ਗ੍ਰੰਥਾਂ ਦੇ ਮੱਤ (ਸਿੱਧਾਂਤ) ਵੱਖੋ-ਵੱਖ ਜਾਣਨਾ ਕਰੋ । ਇਹ ਸਾਰੇ ਆਪੋ ਆਪਣੇ ਪੱਖ ਨੂੰ ਜਗਤ ਵਿੱਚ ਲਿਆ ਕੇ ਸੁੱਟਦੇ ਹਨ ॥੨੨੩॥

**ਦੋਹਰਾ ॥**

**ਔਰ ਜੁ ਸ਼ਾਸਤ੍ਰਨ ਕੇ ਮਤੇ ਪਰੇ ਜਗਤ ਮੈ ਜਾਇ।**
**ਕਲਪਨ ਲੌ ਛੂਟੇ ਨਹੀਂ ਜਨਮ ਮ੍ਰਿਤ੍ਯ ਕੋ ਪਾਇ ॥੨੨੪॥**

**ਪਦ ਅਰਥ :** ਔਰ= ਹੋਰ । ਪਰੇ= ਪੈ ਕੇ । ਮੈ= ਵਿੱਚ । ਜਾਇ= ਜਾ ਕੇ। ਕਲਪ= ਬ੍ਰਹਮਾ ਦਾ ਇਕ ਦਿਨ, ਜੋ ੪੩੨੦੦੦੦੦੦੦ (ਚਾਰ ਅਰਬ, ਬੱਤੀ ਕਰੋੜ) ਸਾਲ ਦਾ ਮੰਨਿਆ ਜਾਂਦਾ ਹੈ । ਅਰਥਾਤ ਬੇ-ਗਿਣਤ ਸਮਾਂ ਉਹ ਛੁੱਟਦਾ ਨਹੀਂ। ਲੌ= ਤੱਕ। ਮ੍ਰਿਤ੍ਯ= ਮੌਤ। ਪਾਇ= ਪਾਉਂਦਾ ਹੈ ।

**ਅਰਥ :** (ਵੇਦਾਂਤ ਤੋਂ ਬਿਨਾਂ) ਸ਼ਾਸਤ੍ਰਾਂ ਦੇ ਹੋਰ-ਹੋਰ ਮੱਤਾਂ ਵਿੱਚ ਪੈ ਕੇ ਦੁਨੀਆਂ (ਦੇ ਬੰਧਨਾਂ) ਵਿੱਚ ਜਾ ਫਸਦਾ ਹੈ । (ਇਸ ਦਾ ਫਲ ਇਹ ਹੁੰਦਾ ਹੈ ਕਿ) ਕਈ ਜਨਮ ਤੇ ਮਰਨ ਦੇ ਚੱਕਰ ਵਿੱਚ ਪਿਆ ਰਹਿੰਦਾ ਹੈ, ਛੁਟਕਾਰਾ ਨਹੀਂ ਹੁੰਦਾ ॥੨੨੪॥

**ਦੋਹਰਾ ॥**

**ਅਪਨੋ ਮਤ ਯਹ ਬੇਦ ਸਿਰ ਸਭ ਤੇ ਊਤਮ ਜਾਨ।**
**ਯਾਹੀ ਕੇ ਵਿਸ਼ਵਾਸ ਕਰਿ ਔਰ ਨ ਉਰ ਮੈ ਆਨ ॥੨੨੫॥**

**ਪਦ ਅਰਥ :** ਤੇ= ਤੋਂ, ਕਰ ਕੇ । ਸਿਰ= ਸਿਰਮੌਰ, ਸ਼੍ਰੋਮਣੀ । ਊਤਮ= ਵਧੀਆ । ਯਾਹੀ= ਇਸੇ । ਦੇ= ਦੇ । ਵਿਸ਼ਵਾਸ= ਭਰੋਸਾ । ਕਰਿ= ਕਰ ਕੇ। ਔਰ= ਹੋਰ । ਉਰ= ਦਿਲ, ਹਿਰਦਾ । ਮੈ= ਵਿੱਚ । ਆਨ= ਲਿਆਵਣਾ ਕਰ।

**ਅਰਥ :** ਮੇਰਾ ਆਪਣਾ ਯਕੀਨ ਹੈ ਇਹ ਸਿੱਧਾਂਤ ਵੇਦ ਤੋਂ ਵੀ ਸਿਰਮੌਰ ਹੈ ਅਤੇ ਇਸੇ ਨੂੰ ਸਭ ਤੋਂ ਵਧੀਆ ਜਾਣਨਾ ਕਰੋ । ਇਸੇ ਭਰੋਸੇ ਕਰ ਕੇ ਮੈਂ ਕਿਸੇ ਹੋਰ ਮੱਤ ਨੂੰ ਦਿਲ ਵਿੱਚ ਨਹੀਂ ਲਿਆਂਦਾ (ਭਾਵ ਮੈਂ ਆਪਣੇ ਦਿਲ ਵਿਚ ਕੋਈ ਥਾਂ ਨਹੀਂ ਦਿੱਤੀ) ॥੨੨੫॥

Sri Satguru Jagjit Singh Ji eLibrary NamdhariElibrary@gmail.com

ਦੋਹਰਾ ॥

ਸਠ ਧੂਰਤ ਔ ਨਾਸਤਕੀ ਬੇਦ ਬਿਰੋਧੀ ਔਰ ।
ਤਿਨਹਿ ਨ ਭੂਲਿ ਸੁਨਾਈਐ ਯਹ ਮਤਿ ਸਭ ਸਿਰਮੌਰ ॥੨੨੬॥

**ਪਦ ਅਰਥ :** ਸਠ= ਮੂਰਖ । ਧੂਰਤ= ਨਾਂਗਾ, ਸਾਧੂ । ਔ= ਅਤੇ । ਨਾਸਤਕੀ= ਨਾਸਤਕ ਬੰਦੇ, ਰੱਬੀ-ਸ਼ਕਤੀ ਨੂੰ ਨਾ ਮੰਨਣ ਵਾਲੇ । ਬੇਦ ਬਿਰੋਧੀ= ਵੇਦ ਦੇ ਖ਼ਿਆਲਾਂ ਤੋਂ ਉਲਟ ਚੱਲਣ ਵਾਲੇ । ਤਿਨਹਿ= ਉਨ੍ਹਾਂ ਨੂੰ । ਭੂਲਿ= ਭੁੱਲ ਕੇ, ਕਦੇ ਵੀ । ਮਤੁ= ਸਿਰੇ ਦੀ ਗੱਲ ਹੈ, ਸਿੱਧਾਂਤ ਹੈ । ਸਿਰਮੌਰ ਮਤਿ= ਚੰਗੀ ਗੱਲ ਤਾਂ ਇਹ ਹੈ, ਸਿਆਣੇ ਬੰਦਿਆਂ ਦਾ ਖ਼ਿਆਲ ਤਾਂ ਇਹੋ ਹੈ।

**ਅਰਥ :** (ਇਹ ਜੋ ਉੱਪਰ ਸ਼ਾਸਤਰਾਂ ਦੀ ਗੱਲ ਕੀਤੀ ਹੈ, ਇਹ) ਮੂਰਖ ਨਾਂਗੇ ਸਾਧੂ, ਨਾਸਤਕ ਅਤੇ ਹੋਰ ਜਿਹੜੇ ਧਰਮ ਗ੍ਰੰਥਾਂ ਤੋਂ ਉਲਟ ਚੱਲਣ ਵਾਲੇ ਹਨ । ਸੁਲਝੇ ਹੋਏ ਸਿਆਣੇ ਬੰਦਿਆਂ ਦਾ ਇਹ ਖ਼ਿਆਲ ਹੈ : ਉਨ੍ਹਾਂ ਮੂਰਖਾਂ ਨੂੰ ਭੁੱਲ ਕੇ ਵੀ ਉਪ੍ਰੋਕਤ ਗ੍ਰੰਥਾਂ ਦਾ ਵਿਚਾਰ ਨਹੀਂ ਸੁਣਾਉਣਾ ਚਾਹੀਦਾ ॥੨੨੬॥

ਪ੍ਰਸ਼ਨ : ਫਿਰ ਇਹ ਦੱਸੋ, ਇਹ ਸੁਣਾਉਣਾ ਕਿਸ ਨੂੰ ਚਾਹੀਦਾ ਹੈ ?

ਦੋਹਰਾ ॥

ਜਿਨ ਕੇ ਉਰਿ ਹਰਿ ਭਗਤਿ ਹੈ ਅਰੁ ਗੁਰੁ ਭਗਤਿ ਸਮਾਨ ।
ਤਿਨ ਕੇ ਆਗੇ ਖੋਲ੍ਹੀਏ ਯਹ ਉਪਦੇਸ਼ ਨਿਧਾਨੁ ॥੨੨੭॥

**ਪਦ ਅਰਥ :** ਜਿਨ ਕੇ= ਜਿਨ੍ਹਾਂ ਦੇ । ਉਰਿ= ਦਿਲ ਵਿੱਚ । ਹਰਿ ਭਗਤਿ= ਹਰੀ ਦੀ ਭਗਤੀ । ਅਰੁ= ਅਤੇ । ਗੁਰੁ ਭਗਤਿ= ਗੁਰੂ ਦੀ ਭਗਤੀ, ਗੁਰੂ ਦਾ ਅਦਬ, ਗੁਰੂ ਦਾ ਪਿਆਰ । ਉਪਦੇਸ਼= ਸਿਖਿਆ । ਨਿਧਾਨੁ= ਖ਼ਜ਼ਾਨਾ।

**ਅਰਥ :** (ਹੇ ਸਿੱਖ !) ਜਿਨ੍ਹਾਂ ਦੇ ਦਿਲ ਵਿੱਚ ਪਰਮਾਤਮਾ ਦੀ ਭਗਤੀ ਤੇ ਗੁਰੂ ਦਾ ਮਾਣ-ਸਤਕਾਰ ਇਕ ਸਮਾਨ ਕਾਇਮ ਹੈ । ਉਨ੍ਹਾਂ ਸ਼ਰਧਾ ਵਾਲੇ ਬੰਦਿਆਂ ਦੇ ਅੱਗੇ ਇਹ ਸਿਖਿਆ ਦਾ ਭੰਡਾਰਾ ਖੋਲ੍ਹਣਾ ਚਾਹੀਦਾ ਹੈ ॥੨੨੭॥

ਗ੍ਰੰਥ ਦੇ ਪੜ੍ਹਨ ਦਾ ਫਲ ਦਸਦੇ ਹਨ :

Sri Satguru Jagjit Singh Ji eLibrary NamdhariElibrary@gmail.com

## ਦੋਹਰਾ ॥

**ਵੇਦ ਬਚਨ ਸਿੰਮ੍ਰਿਤਨ ਬਚਨ ਕਹਿ ਸੁਖਦੇਵ ਬਿਲਾਸ।**
**ਅਧਯਾਤਮ ਪ੍ਰਕਾਸ਼ ਤੇ ਅਧਯਾਤਮਿ ਪ੍ਰਕਾਸ਼ ॥੨੨੮॥**

**ਪਦ ਅਰਥ :** ਕਹਿ= ਆਖਦੇ ਹਨ। ਬਿਲਾਸ= ਚਾਅ ਨਾਲ। ਅਧਯਾਤਮ ਪ੍ਰਕਾਸ਼= ਇਸ ਅਧਿਆਤਮ ਪ੍ਰਕਾਸ਼ ਨਾਮੇ ਗ੍ਰੰਥ। ਤੇ= ਕਰ ਕੇ, ਇਸ ਗ੍ਰੰਥ ਦੇ ਪੜ੍ਹਨ ਤੇ ਸਿੱਧਾਂਤ ਵਿਚਾਰਨ ਨਾਲ। ਹੋਤ= ਹੁੰਦਾ ਹੈ। ਅਧਯਾਤਮਿ= ਦਿਲ ਵਿੱਚ, ਹਿਰਦੇ ਵਿੱਚ। ਪ੍ਰਕਾਸ਼= ਚਾਨਣ, ਰੌਸ਼ਨੀ, ਗਿਆਨ।

**ਅਰਥ :** ਕਵੀ ਸੁਖਦੇਵ ਸਿੰਘ ਜੀ ਕਹਿੰਦੇ ਹਨ ਕਿ ਵੇਦਾਂ ਤੇ ਸ਼ਾਸਤ੍ਰਾਂ ਦੇ ਜੋ ਬੋਲ ਹਨ, ਉਹ ਮੈਂ ਬੜੇ ਚਾਅ ਨਾਲ ਆਖੇ ਹਨ। (ਮੇਰਾ ਇਹ ਵਿਸ਼ਵਾਸ ਹੈ ਕਿ) ਇਸ ਅਧਿਆਤਮ ਪ੍ਰਕਾਸ਼ ਗ੍ਰੰਥ ਦੇ ਪੜ੍ਹਨ ਨਾਲ ਦਿਲ ਵਿਚ ਗਿਆਨ ਦਾ ਚਾਨਣ ਹੋ ਜਾਵੇਗਾ (ਜਿਸ ਦਾ ਫਲ ਸਰੂਪ ਗਿਆਨ ਦੀ ਰੌਸ਼ਨੀ ਵਿੱਚ ਚੰਗੇ ਮਾੜੇ ਪਾਪ-ਪੁੰਨ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ) ॥੨੨੮॥

ਹੁਣ ਕਵੀ ਜੀ ਗ੍ਰੰਥ ਸਮਾਪਤੀ ਦਾ ਸੰਮਤ ਦਸਦੇ ਹਨ :

## ਦੋਹਰਾ ॥

**ਸੰਬਤ ਸਤ੍ਰਹ ਸੈ ਬਰਖ ਪਚਪਨ ਅਸੂਨ ਮਾਨੁ।**
**ਏਕਾਦਸ਼ ਬੁੱਧ ਗ੍ਰੰਥ ਭਵ ਸੁਕਲ ਪੱਖਜ ਸ਼ੁਭ ਜਾਨੁ ॥੨੨੯॥**

**ਪਦ ਅਰਥ :** ਸਤ੍ਰਹ= ਸਤਾਰਾਂ, ੧੭। ਸੈ= ਸੌ, ੧੦੦। ਬਰਖ= ਸਾਲ। ਪਚਪਨ= ਪਚਵੰਜਾ, ੫੫ (੧੭੫੫)। ਅਸੂਨ= ਅੱਸੂ ਦਾ ਮਹੀਨਾ। ਮਾਨੁ= ਮੰਨਣਾ ਕਰੋ। ਏਕਾਦਸ= ਯਾਰਵੀਂ, ਚੰਦ੍ਰਮਾ ਦੇ ਹਿਸਾਬ ੧੧ਵੀਂ ਤਿਥ ਸੀ। ਬੁੱਧ= ਦਿਨ ਬੁੱਧਵਾਰ। ਭਵ= ਹੋਇਆ। ਸੁਕਲ= ਚਾਨਣਾ। ਸੁਭ= ਚੰਗਾ। ਜਾਨੁ= ਜਾਣੋ। ਪਖਜ= ਪਖਵਾੜਾ, ੧੫ ਦਿਨ ਦਾ ਸਮਾਂ, ੧੫ ਦਿਨ ਚਾਨਣਾ ਤੇ ੧੫ ਦਿਨ ਅਨ੍ਹੇਰਾ ਹੁੰਦਾ ਹੈ।

**ਅਰਥ :** ਸਤਾਰਾਂ ਸੌ ਪਚਵੰਜਾ (੧੭੫੫) ਬਿਕ੍ਰਮੀ ਸੰਮਤ (੧੬੯੮ ਈ.) ਅਤੇ ਅੱਸੂ ਦਾ ਮਹੀਨਾ ਮੰਨਣਾ ਕਰੋ। ਚੰਦ੍ਰਮਾ ਦੇ ਹਿਸਾਬ ਨਾਲ ਉਸ ਵਕਤ ਯਾਰਵੀਂ ਤਿਥ ਤੇ ਚਾਨਣਾ ਪੱਖ ਅਤੇ ਬੁੱਧਵਾਰ ਦਾ ਦਿਨ ਸੀ, ਜਿਸ ਵਕਤ ਇਹ ਗ੍ਰੰਥ ਕਵਿਤਾ ਦੇ ਰੂਪ ਵਿੱਚ ਸੰਪੂਰਨ ਲਿਖਿਆ ਗਿਆ ਸੀ ॥੨੨੯॥

Sri Satguru Jagjit Singh Ji eLibrary NamdhariElibrary@gmail.com

# ਸਹਾਇਕ ਗ੍ਰੰਥ

* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ — ਸੰਪਾਦਿਤ ਸ੍ਰੀ ਗੁਰੂ ਅਰਜਨ ਦੇਵ ਜੀ
* ਵਾਰਾਂ ਤੇ ਕਬਿੱਤ ਸਵਈਏ — ਭਾਈ ਗੁਰਦਾਸ ਜੀ
* ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ — ਮਹਾਂ ਕਵੀ ਚੂੜਾ ਮਣੀ ਭਾਈ ਸੰਤੋਖ ਸਿੰਘ ਜੀ
* ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ — ਮਹਾਂ ਕਵੀ ਚੂੜਾ ਮਣੀ ਭਾਈ ਸੰਤੋਖ ਸਿੰਘ ਜੀ
* ਮਹਾਨ ਕੋਸ਼ — ਭਾਈ ਕਾਨ੍ਹ ਸਿੰਘ ਜੀ ਨਾਭਾ
* ਅਧਯਾਤਮ ਪ੍ਰਕਾਸ਼ ਸਟੀਕ — ਮਹੰਤ ਗਣੇਸ਼ਾ ਸਿੰਘ ਜੀ

Sri Satguru Jagjit Singh Ji eLibrary NamdhariElibrary@gmail.com